੧ ਓ ਸਤਿਗੁਰਪ੍ਰਸਾਦਿ ॥

# ਨਿਰੰਜਨੀ ਜੋਤ

ਦੋ:—ਚੀਤ ਬਿਖੇ ਕਰ ਬਾਸ ਕੋ ਚਿੰਤਾ ਸਕਲ ਮਿਟਾਇ।
ਸ੍ਰੀ ਪੂਰਨ ਪ੍ਰਮਾਤਮਾ ਹੋ ਸਭ ਠੌਰ ਸਹਾਇ ॥ ੧ ॥
ਦੋ:—ਗੁਰ ਨਾਨਕ ਥੀਂ ਆਦਿ ਲੈ ਦਸੋਂ ਗੁਰੂ ਸਮ ਜਾਨ।
ਬਾਰ ਬਾਰ ਬੰਦਨ ਕਰੂੰ ਬਿਘਨ ਕਰੋ ਸਭ ਹਾਨ ॥ ੨ ॥
ਦੋ:—ਸ਼ੇਸ਼ ਮਹੇਸ਼ ਗਨੇਸ਼ ਤਜ ਸਾਰ ਸੁਤੀ ਬਿਸਰਾਇ।
ਇਸ਼ਟ ਦੇਵ ਪੂਜੋਂ ਗੁਰੂ ਸਭ ਦੇਵਨ ਕੇ ਥਾਇ ॥ ੩ ॥
ਦੋ:—ਵਿੱਦਜਾ ਗੁਰ ਕੇ ਚਰਨ ਪਰ ਸੀਸ ਟੇਕ ਬਹੁ ਬਾਰ।
ਧੰਨਜਵਾਦ ਤਿਨਕਾ ਕਰੋਂ ਹਿਰਦੇ ਧਰ ਉਪਕਾਰ ॥ ੪ ॥
ਦੋ:—ਤੇਗ਼ ਬਹਾਦਰ ਸਤਿਗੁਰੂ ਲਿਖੋਂ ਚਰਿੱਤ੍ਰ ਤੋਰ।
ਆਪ ਕਰੋ ਨਿਜ ਕਾਜ ਕੋ ਦੇ ਕਵਿਤਾ ਕਾ ਜੋਰ ॥ ੫ ॥

( ਤਥਾ )

ਕਾਰਜ ਆਪਨਾ ਆਪ ਕਰਾ ਲੈਣਾ ਏਸ ਦਾਸ ਉਪਰ ਦਯਾ ਧਾਰ ਗੁਰ ਜੀ
ਮੇਰੇ ਵਿੱਚ ਨ ਬੁਧ ਦਾ ਬਲ ਕੋਈ ਚੰਗੀ ਕਵਿਤਾ ਦੀ ਨਹੀਂ ਸਾਰ ਗੁਰ ਜੀ
ਜਿਵੇਂ ਪੁਤਲੀ ਨਟ ਦੇ ਹੱਥ ਨੱਚੇ ਸੂਰਜ ਆਸਰੇ ਰੇਤ ਚਮਕਾਰ ਗੁਰ ਜੀ
ਤਿਵੇਂ ਦਾਸ ਨੂੰ ਆਸਰਾ ਆਪਦਾ ਹੈ ਅਤੇ ਆਪਦੀ ਹੈ ਇਹ ਕਾਰ ਗੁਰ ਜੀ
ਮੇਰੇ ਤਾਈਂ ਤਾਂ ਮੁਫ਼ਤ ਦੀ ਭੱਲ ਦੇਨੀ ਕਾਰਜ ਆਪਣੇ ਆਪ ਸਵਾਰ ਗੁਰ ਜੀ
ਸ਼ੁਰੂ ਕਰਾਂ ਮੈਂ ਹੁਣ ਕਰਤਾਰ ਸਿੰਘਾ ਤੋੜ ਚਾੜ੍ਹਨਾ ਤੁਧ ਇਖ਼ਤਜਾਰ ਗੁਰ ਜੀ

( ਤਥਾ )

ਸਤਿਗੁਰਾਂ ਦੇ ਚਰਿਤ ਅਥਾਹ ਸਾਗਰ ਪਾਰ ਪਾਵਨਾ ਖਰਾ ਮੁਹਾਲ ਹੈ ਜੀ
ਪਰ,ਚਾਉ ਨ ਚਿੱਤ ਦਾ ਰੁਕਦਾ ਏ ਖਿੱਚ ਰੱਖਦਾ ਪ੍ਰੇਮ ਕਮਾਲ ਹੈ ਜੀ
ਅੱਠੇ ਪਹਿਰ ਹੀ ਯੱਸ ਉਚਾਰਦਾ ਰਹਾਂ ਇਹ ਚਿੱਤ ਦਾ ਖਾਸ ਖ਼ਿਆਲ ਹੈ ਜੀ
ਵਿਚ ਆ ਉਮੰਗ ਦੇ ਲਿਖਦਾ ਹਾਂ ਜਹੀ ਮਾੜੀ ਚੰਗੀ ਆਉਂਦੀ ਢਾਲ ਹੈ ਜੀ
ਪੰਥ ਕਦਰ ਕਰਦਾ ਦੇਂਦਾ ਮਾਨ ਵੱਡਾ ਗੁਰੂ ਪੰਥ ਦਾ ਬਿਰਦ ਦਜਾਲ ਹੈ ਜੀ
ਬਿਰਥਾ ਘਾਲ ਨ ਜਾਇ ਕਰਤਾਰ ਸਿੰਘਾ ਫਲ ਦੇਵੰਦਾ ਸਦਾ ਅਕਾਲ ਹੈ ਜੀ

( ਵਾਕ ਕਵੀ )

ਨਾਵੇਂ ਸਤਿਗੁਰੂ ਸੀਲ ਸੁਭਾਵ ਵਾਲੇ ਹੋਇ ਸਮੇਂ ਦੇ ਖ਼ਾਸ ਅਵਤਾਰ ਭਾਈ
ਸ੍ਰੀ ਹਰਿ ਗੋਬਿੰਦ ਜੀ ਪਿਤਾ ਸਮਝੋ ਮਾਤਾ ਨਾਨਕੀ ਲਿਹੋ ਵਿਚਾਰ ਭਾਈ
ਸ੍ਰੀ ਅਮ੍ਰਿਤਸਰ ਵਿੱਚ ਜਨਮ ਹੋਯਾ ਉੱਨੀ ਮੱਘਰੋਂ ਤੇ ਐਤਵਾਰ ਭਾਈ
ਸੋਲਾਂ ਸੌ ਸੱਤ੍ਰ ਉੱਪਰ ਅੱਠ ਆਹਾ ਰਾਜਾ ਬਿਕ੍ਰਮ ਸਾਲ ਸੁਧਾਰ ਭਾਈ
ਇੱਕ ਸੌ ਬਾਵਨ ਆਹਾ ਸੰਨ ਗੁਰੂ ਜਦੋਂ ਪ੍ਰਗਟੀ ਜੋਤ ਕਰਤਾਰ ਭਾਈ
ਹੋਈ ਧਰਤ ਆਕਾਸ਼ ਦੇ ਵਿੱਚ ਖੁਸ਼ੀ ਵੱਜੀ ਨੌਬਤ ਗੁਰੂ ਦਵਾਰ ਭਾਈ
ਪੁੱਤ ਪੰਜਵਾਂ ਸਤਿਗੁਰਾਂ ਘਰ ਹੋਯਾ ਖੁਸ਼ੀ ਬਹੁਤ ਹੋਇ ਨਰ ਨਾਰ ਭਾਈ
ਪਾਇ ਦਾਨ ਗਰੀਬਾਂ ਨੇ ਮਨ ਭਾਉਂਦੇ ਵਿੱਚ ਸੰਗਤਾਂ ਚਾਉ ਅਪਾਰ ਭਾਈ
ਸਤਿਗੁਰਾਂ ਨੇ ਧਰਿਆ ਨਾਮ ਸੋਹਨਾ ਚੁਣ "ਤੇਗ਼ ਬਹਾਦਰ" ਧਾਰ ਭਾਈ
ਚਾਦਰ ਹਿੰਦ ਦੀ ਇਹ ਕਰਤਾਰ ਸਿੰਘਾ ਹੋਊ ਗੁਰਾਂ ਨੇ ਕਹਜਾ ਉਚਾਰ ਭਾਈ

( ਨਾਵੇਂ ਗੁਰੂ ਜੀ ਦਾ ਸੁਭਾਉ )

ਲੱਡਾਂ ਨਾਲ ਪਲੇ ਗੁਰੂ ਘਰ ਅੰਦਰ ਦਾਸ ਦਾਸੀਆਂ ਲੈ ਖਿਡਾਵੰਦੇ ਸਨ
ਕਿਸੇ ਗੱਲ ਦੀ ਕੀਹ ਪਰਵਾਹ ਹੈਸੀ ਮਾਤਾ ਪਿਤਾ ਜੀ ਲਾਡ ਲਡਾਵੰਦੇ ਸਨ
ਚਾਰੇ ਵੀਰ ਵੱਡੇ ਬੜਾ ਪਜਾਰ ਕਰਦੇ ਕੱਠੇ ਖੇਡਦੇ ਖੁਸ਼ੀ ਮਨਾਵੰਦੇ ਸਨ
ਸਿਖ ਸੰਗਤਾਂ ਦੇਖਕੇ ਖੁਸ਼ ਹੋਵਨ ਜਦ ਕਦ ਕਿਤੇ ਬਾਹਰ ਆਵੰਦੇ ਸਨ
ਡਾਢਾ ਨਰਮ ਸੁਭਾਉ ਪ੍ਰੇਮ ਭਰਿਆ ਹਰ ਇਕ ਦੇ ਚਿੱਤ ਨੂੰ ਭਾਵੰਦੇ ਸਨ
ਚੰਚਲਤਾਈ ਨ ਕਰਦੇ ਵਾਂਗ ਬੱਾਲਾਂ , ਚਿੱਤ ਸਦਾ ਗੰਭੀਰ ਰਖਾਵੰਦੇ ਸਨ
ਥੋੜ੍ਹਾ ਖਾਵਨਾ ਬੋਲਣਾ ਬਹੁਤ ਥੋੜ੍ਹਾ ਅੱਖ ਸਹਿਜ ਦੇ ਨਾਲ ਉਠਾਵੰਦੇ ਸਨ
ਧੀਰਜ ਅਦਬ ਆਦਾਬ ਸੰਤੋਖ ਖਿਮਾ ਨਿੰਮ੍ਰਤਾਈ ਨੂੰ ਸਦਾ ਜਤਾਵੰਦੇ ਸਨ
ਸਦਾ ਕੱਲਿਆਂ ਰਹਿਨ ਪਸੰਦ ਕਰਦੇ ਤੇ ਉਦਾਸੀ ਦੇ ਬਚਨ ਸੁਨਾਵੰਦੇ ਸਨ
ਝੱਲ ਸੱਕਦੇ ਕਿਸੇ ਦਾ ਦੁਖ ਨ ਸੀ ਦਿਲ ਕਿਸੇ ਦਾ ਨਹੀਂ ਦੁਖਾਵੰਦੇ ਸਨ
ਜੋ ਮਿਲੇ ਘਰੋਂ ਬਾਹਰ ਜਾ ਕਰਕੇ ਦੇਇ ਗ਼ਰੀਬਾਂ ਨੂੰ ਖੁਸ਼ੀ ਮਨਾਵੰਦੇ ਸਨ
ਜਿੱਥੇ ਬੈਠ ਜਾਂਦੇ ਓਥੇ ਬੈਠ ਰਹਿੰਦੇ ਸਦਾ ਗੀਤ ਗੋਬਿੰਦ ਦੇ ਗਾਵੰਦੇ ਸਨ
ਖਾਨ ਪੀਨ ਦੀ ਕੁਝ ਪ੍ਰਵਾਹ ਨ ਕਰ ਕਈ ਦਿਨ ਸਮਾਧ ਰਖਾਵੰਦੇ ਸਨ
ਲੋਕ ਵੇਖ ਸਿਆਣੇ ਹੈਰਾਨ ਰਹਿੰਦੇ ਚਮਤਕਾਰ ਕਈ ਦਿਖਲਾਵੰਦੇ ਸਨ
ਦੇਖ ਪਿਤਾ ਜੀ ਹੋਵੰਦੇ ਖੁਸ਼ ਬਹੁਤੇ ਮਹਾਂ ਪੁਰਖ ਹੋਊ ਜਤਲਾਵੰਦੇ ਸਨ
ਕਰਾਮਾਤ ਭੰਡਾਰ ਕਰਤਾਰ ਸਿੰਘਾ ਕਈ ਵਾਰ ਗੁਰ ਮੂਖੋਂ ਅਲਾਵੰਦੇ ਸਨ

( ਛੇਵੇਂ ਸਤਿਗੁਰੂ ਜੀ ਦੇ ਵਾਕ )

ਮਾਤਾ ਪੁੱਤ ਦਾ ਮਸਤ ਸੁਭਾਉ ਦੇਖੇ ਵਿਚ ਚਿੱਤ ਦੇ ਬਹੁਤ ਲਾਚਾਰ ਹੋਵੇ
ਕਈ ਵਾਰ ਗਿਲ੍ਹਾ ਕਰੇ*ਗੁਰਾਂ ਅੱਗੇ ਕਿਵੇਂ ਏਸਦੀ ਉਮਰ ਗੁਜ਼ਾਰ ਹੋਵੇ
ਇਹ ਤਾਂ ਭੋਲਾ ਭਾਲਾ ਰਹਿੰਦਾ ਮਸਤ ਸਦਾ ਪੂਰੀ ਏਸ ਤੋਂ ਕਿਸਤਰਾਂ ਕਾਰ ਹੋਵੇ
ਕਹਿ ਦੇਵੰਦੇ ਸਹਿਜ ਸੁਭਾ ਗੁਰ ਜੀ "ਇਹ ਤਾਂ ਭੋਲੀਏ ਬੜਾ ਦਾਤਾਰ ਹੋਵੇ"
ਕੋਈ ਸਮਾਂ ਆਊ ਪ੍ਰਤਾਪ ਇਸਦਾ ਵੱਡਾ ਪਰਗਟ ਵਿਚ ਸੰਸਾਰ ਹੋਵੇ
ਏਸ ਦੇਸ ਤੇ ਧਰਮ ਦਾ ਇਹ ਰੱਖਾ ਸਾਕਾ ਏਸਦਾ ਤਾਂ ਯਾਦਗਾਰ ਹੋਵੇ
ਇਹਦੇ ਘਰ ਸਮਾਂ ਪਾ ਕੇ ਤੂੰ ਦੇਖੀਂ ਕਲਯੁਗ ਦਾ ਵੱਡਾ ਅਵਿਤਾਰ ਹੋਵੇ
ਭਾਰਥ ਵਰਸ਼ ਦਾ ਡੁੱਬਦਾ ਪਿਆ ਬੇੜਾ ਜਿਧਾ ਆਸਰਾ ਲੈਕੇ ਪਾਰ ਹੋਵੇ
ਦਿੱਲੀ ਕਰ ਢਿੱਲੀ ਬਿੱਲੀ ਬਾਦਸ਼ਾਹ ਕਰ ਬਲੀ ਸਭ ਦੇ ਸਿਰੇ ਤੇ ਭਾਰ ਹੋਵੇ
ਧਰਮ ਰੱਖਯਾ ਲਈ ਕਰਤਾਰ ਸਿੰਘਾ ਬਲੀ ਬੜਾ ਤੇਰਾ ਪਰਵਾਰ ਹੋਵੇ

( ਸ੍ਰੀ ਤੇਗ ਬਹਾਦਰ ਜੀ ਦੀ ਸ਼ਾਦੀ )

ਵੱਡਾ ਪੁੱਤ ਅਟੱਲਰਾਇ ਗੁਜ਼ਰ ਗਿਆ ਮਾਤਾ ਨਾਨਕੀ ਦੇ ਚਿੱਤ ਦਾਹ ਹੋਯਾ
ਛੋਟਾ ਪੁੱਤਰ ਮਸਤ ਹਮੇਸ਼ ਰਹਿੰਦਾ ਫ਼ਿਕਰ ਬੰਸ ਦਾ ਮਾਤਾ ਨੂੰ ਆ ਹੋਯਾ
ਪਾਸ ਗੁਰਾਂ ਦੇ ਬੈਠਕੇ ਅਰਜ਼ ਕਰਦੀ ਨੂੰਹ ਦੇਖਣੇ ਦਾ ਮੈਨੂੰ ਚਾ ਹੋਯਾ
ਪੂਰੀ ਆਸ ਹੋ ਗਈ ਕਰਤਾਰ ਸਿੰਘਾ ਥੋੜ੍ਹੇ, ਦਿਨ੍ਹਾਂ ਦੇ ਵਿੱਚ ਵਿਆਹ ਹੋਯਾ

( ਤਥਾ )

ਡੇਰਾ ਗੁਰੂ ਜੀ ਦਾ ਕਰਤਾਰਪੁਰ ਸੀ ਹੈਸੀ ਸੰਨ ਛਿਆਸੀਆਂ ਜਾਨ ਭਾਈ
ਅੱਸੂ ਪੰਦਰਾਂ ਨੂੰ ਹੋਈ ਸੀਗ ਸ਼ਾਦੀ ਹੋਯਾ ਖੁਸ਼ ਪ੍ਰਵਾਰ ਪਛਾਨ ਭਾਈ
ਲਾਲ ਚੰਦ ਸੁਭਿੱਖੀਆ ਖੱਤ੍ਰੀ ਸੀ ਬੇਟੀ ਉਸਦੀ ਸੀ ਭਾਗਵਾਨ ਭਾਈ
ਨਾਮ ਗੁਜਰੀ ਗੁਜਰੀ ਭਲੀ ਹੋ ਕੇ ਜਿੱਨੂੰ ਜਾਣਦਾ ਕੁੱਲ ਜਹਾਨ ਭਾਈ
ਮਾਤਾ ਨਾਮ ਕੀਤਾ ਸਫਲ ਜੱਗ ਅੰਦਰ ਪੁੱਤ ਜਾਇਆ ਜਿਸ ਬਲਵਾਨ ਭਾਈ
ਜਿਧੀ ਕੁੱਖ ਵਿਚੋਂ ਬਲੀ ਪ੍ਰਗਟਿਆ ਓਹ ਜਿਸ ਲਈ ਬਚਾ ਹਿੰਦਵਾਨ ਭਾਈ
ਮਾਤਾ ਹੋਈਇਹ ਗੁਰੂ ਗੋਬਿੰਦ ਸਿੰਘ ਦੀ ਪੂਜਨੀਕ ਦੇਵੀ ਵੱਡੀ ਸਿਆਨ ਭਾਈ
ਸੁਣੋ ਹੋਰ ਪ੍ਰਸੰਗ ਕਰਤਾਰ ਸਿੰਘਾ ਨਾਵੇਂ ਗੁਰਾਂ ਦੇ ਧਰ ਧਿਆਨ ਭਾਈ

( ਵਾਕ ਕਵੀ )

ਛੋਟੀ ਉਮਰ ਭਾਵੇਂ ਸ਼ਾਦੀ ਹੋਇ ਗਈ ਦੁਨੀਆਂਦਾਰੀ ਵੱਲੋਂ ਚਿੱਤ ਆਇਆ ਨ
ਹੌਲੀ ਹੌਲੀ ਆ ਉਮਰ ਜਵਾਨ ਹੋਈ ਵਿਸ਼ਾ ਕੋਈ ਭੀ ਚਿੱਤ ਨੂੰ ਭਾਇਆ ਨ

---

* ਮਾਤਾ ਨਾਨਕੀ ਜੀ ਸਤਿਗੁਰੂ ਹਰਿ ਗੋਬਿੰਦ ਜੀ ਦੇ ਪਾਸ ॥

ਦਿਨੋ ਦਿਨ ਵੈਰਾਗ ਤਿਆਗ ਵਧਿਆ ਵਿੱਚ ਮਾਯਾ ਦੇ ਪੈਰ ਫਸਾਇਆ ਨ
ਖੇਡ ਸੁਪਨ ਦੀ ਜਾਨਕੇ ਜੱਗ ਸਾਰਾ ਮਾਯਾ ਵੇਖਕੇ ਚਿੱਤ ਭਰਮਾਇਆ ਨ
ਅੱਠੇ ਪਹਿਰ ਹੀ ਨਾਮ ਦੀ ਰਹੇ ਮਸਤੀ ਇੱਕ ਛਿੱਨ ਭੀ ਕਦੇ ਭੁਲਾਇਆ ਨ
ਚਿੱਤ ਵਾਂਗ ਸੁਮੇਰ ਅਡੋਲ ਸਦਾ ਵਾਉ ਵਿਸ਼ੇ ਦੀ ਨਾਲ ਡੁਲਾਇਆ ਨ
ਹੈਸੀ ਉਮਰ ਜਵਾਨ ਤੇ ਚਿੱਤ ਬੁੱਢਾ ਵਿਸ਼ੇ ਰੰਗਣ ਰੰਗ ਚੜ੍ਹਾਇਆ ਨ
ਬ੍ਰਹਮਚਰਜ ਨੂੰ ਰੱਖ ਕਰਤਾਰ ਸਿੰਘਾ ਭੋਗ ਸੋਗ ਤਾਈਂ ਗਲ ਪਾਇਆ ਨ

( ਤਥਾ )

ਅੱਠੇ ਪਹਿਰ ਸਮਾਧ ਦੇ ਵਿਚ ਰਹਿੰਦੇ ਨਿਜਾਨੰਦ ਦੀ ਬਣੀ ਬਹਾਰ ਰਹਿੰਦੀ
ਬੰਦ ਕਰ ਛੱਡੀ ਸੁਰਤ ਜੱਗ ਵੱਲੋਂ ਅੰਦਰ ਨਾਮ ਦੀ ਖੜਕਦੀ ਤਾਰ ਰਹਿੰਦੀ
ਚਿੱਤ ਨਾਮ ਦੀ ਫੇਰਦਾ ਰਹੇ ਮਾਲਾ ਖਾਨ ਪੀਨ ਦੀ ਕੁਝ ਨ ਸਾਰ ਰਹਿੰਦੀ
ਸਰਦੀ ਗਰਮੀ ਭੁੱਖ ਪਿਆਸ ਅੰਦਰ ਬਿਰਤੀ ਚਿੱਤਦੀਇੱਕੋਹੀ ਢਾਰ ਰਹਿੰਦੀ
ਦੁਖਸੁਖ ਗ਼ਮੀ ਖੁਸ਼ੀ ਇੱਕ ਜੈਸੀ ਲੱਗੀ ਸੁਰਤੀ ਵੱਲ ਕਰਤਾਰ ਰਹਿੰਦੀ
ਲਹਿਣਾ ਦੇਣਾ ਨਾਂ ਕਿਸੇ ਦੇ ਨਾਲ ਕੋਈ ਮੌਜ ਆਪਣੀ ਬਣੀ ਅਪਾਰ ਰਹਿੰਦੀ
ਖਾਣਾ ਪਹਿਨਣਾ ਐਸ਼ ਬਹਾਰ ਕੋਈ ਨ ਮਾਤਾ ਵੇਖਕੇ ਸਦਾ ਲਾਚਾਰ ਰਹਿੰਦੀ
ਬੱਧੀ ਮੋਹ ਦੇ ਵਿੱਚ ਕਰਤਾਰ ਸਿੰਘਾ ਸੇਵਾ ਕਰਦੀ ਨਾਲ ਪਿਆਰ ਰਹਿੰਦੀ

(ਤਥਾ)

ਸ੍ਰੀ ਤੇਗ਼ ਬਹਾਦਰ ਮਸਤ ਰਹਿੰਦੇ ਲੋਕ ਬਾਤ ਜਿਹੜੀ ਮੂੰਹ ਆਈ ਕਹਿੰਦੇ
ਇਹ ਭੋਲਾ ਭਾਲਾ ਸਿੱਧਾ ਅਕਲਦਾ ਹੈ ਇਹਦੇ ਵਿੱਚਨ ਕੋਈ ਚਤਰਾਈ ਕਹਿੰਦੇ
ਉੱਚੀ ਨਜ਼ਰ ਵਾਲੇ ਵੇਖਅਦਬ ਕਰਦੇ ਨੀਵੀਂ ਨਜ਼ਰ ਵਾਲੇ ਸੌ ਸੁਦਾਈ ਕਹਿੰਦੇ
ਦੁਨੀਆਂ ਦੋ ਜੀਭੀ ਕਰਤਾਰ ਸਿੰਘਾ ਬਚਨਾ ਏਸਤੋਂ ਅਸਲ ਦਾਨਾਈ ਕਹਿੰਦੇ

(ਸ੍ਰੀ ਤੇਗ਼ ਬਹਾਦਰ ਜੀ ਨੇ ਕੀਰਤਪੁਰ ਤੋਂ ਬਕਾਲੇ ਚਲੇ ਜਾਣਾ)

ਸੋਲਾਂ ਸੌ ਸੰਮਤ ਦੇ ਅਖ਼ੀਰ ਅੰਦਰ ਛੇਵੇਂ ਗੁਰੂ ਜੀ ਜੰਗ ਜੱਦਾਲ ਕਰਕੇ
ਕੀਰਤਪੁਰੇ ਜਾ ਆਖ਼ਰੀ ਦਿਨ ਕੱਟੇ ਬਹੁਤ ਸੰਗਤਾਂ ਤਾਈਂ ਨਿਹਾਲ ਕਰਕੇ
ਓਥੇ ਰਿਹਾ ਸਾਰਾ ਪਰਵਾਰ ਕੱਠਾ ਰਹੀਆਂ ਰੌਣਕਾਂ ਗੁਰੂ ਦਯਾਲ ਕਰਕੇ
ਛੇਵੇਂ ਗੁਰੂ ਜੀ ਜੋਤ ਸਮਾਇ ਗਏ ਗੱਦੀ ਸ੍ਰੀ ਹਰਿਰਾਇ ਬੈਠਾਲ ਕਰਕੇ
ਧੀਰਮੱਲ ਨੇ ਸ਼ੁਰੂ ਫ਼ਸਾਦ ਕੀਤੇ ਗੱਦੀ ਲੈਣ ਦਾ ਲੋਭ ਕਮਾਲ ਕਰਕੇ
ਦੇਖ ਝਗੜਿਆਂ ਨੂੰ ਤੰਗ ਪੈ ਗਏ ਨਾਵੇਂ ਗੁਰੂ ਜੀ ਚਿੱਤ ਖ਼ਿਆਲ ਕਰਕੇ
ਓਥੋਂ ਪਿੰਡ ਬਕਾਲੇ ਨੂੰ ਚਲੇ ਆਏ ਦੁੱਖ ਈਰਖਾ ਨੂੰ ਲਾਂਭੇ ਟਾਲ ਕਰਕੇ
ਬੈਠ ਨਾਨਕੇ ਕਰਨ ਗੁਜ਼ਰਾਨ ਲੱਗੇ ਰਾਤ ਦਿਨ ਹੀ ਭਜਨ ਅਕਾਲ ਕਰਕੇ

ਓਧਰ ਗੁਰੂ ਹਰਿਰਾਇ ਜੀ ਜੋਤ ਮਿਲੇ ਛੋਟੇ ਪੁੱਤ ਨੂੰ ਗੱਦੀ ਸੰਭਾਲ ਕਰਕੇ
*ਰਾਮਰਾਇਫ਼ਸਾਦ ਕਰਤਾਰ ਸਿੰਘਾ ਕੀਤਾ ਬਾਦਸ਼ਾਹ ਤਾਈਂ ਸਖਾਲ ਕਰਕੇ

(ਅੱਠਵੇਂ ਸਤਿਗੁਰੂ ਜੀ ਦਾ ਵਾਕ)

ਗੁਰੂ ਸੱਤਵੇਂ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਥਾਂ ਆਪਣੇ ਗੱਦੀ ਬੈਠਾਇ ਗਏ
ਰਾਮਰਾਇ ਵੱਡੇ ਭਾਈ ਦੁੱਖ ਕੀਤਾ ਬੁਰੇ ਚਿੱਤ ਖ਼ਿਆਲ ਦਬਾਇ ਗਏ
ਜ਼ਰ ਜੋਰੂ ਜ਼ਮੀਨ ਉਪਾਧ ਤਿੰਨੇ ਦਾਨੇ ਪੁਰਖ ਸਾਰੇ ਫੁਰਮਾਇ ਗਏ
ਓਸ ਸ਼ਾਹ ਔਰੰਗੇ ਨੂੰ ਚੁੱਕਿਆ ਚਾ ਲੈਨ ਅਹਿਦੀਏ ਓਸਦੇ ਆਇ ਗਏ
ਹੋਈ ਪੁਰਖ ਅਕਾਲ ਦੀ ਨੇਤ ਐਸੀ ਦਿੱਲੀ ਜਾ ਗੁਰ ਜੋਤ ਸਮਾਇ ਗਏ
ਗੁਰ ਗੱਦੀ ਦੇ ਲਈ ਕਰਤਾਰ ਸਿੰਘਾ ਬਾਬਾ ਹੈ ਬਕਾਲੇ ਸੁਨਾਇ ਗਏ

(ਬਕਾਲੇ ਵਿੱਚ ਸੋਢੀਆਂ ਦਾ ਰੌਲਾ)

ਇਹ ਖ਼ਬਰ ਪੰਜਾਬ ਦੇ ਵਿਚ ਧੁੰਮੀਂ ਗੁਰੂ ਵਿੱਚ ਬਕਾਲੇ ਸੁਨਾਯਾਏ
ਆਣ ਲੋਭ ਨੇ ਚੁੱਕਿਆ ਬਾਵਿਆਂ ਨੂੰ ਮੂੰਹ ਵਿਚ ਪਾਨੀ ਭਰ ਆਯਾਏ
ਗੁਰੂ ਬਣਨ ਦੀ ਖ਼ਾਤਰੇ ਬਹੁਤਿਆਂ ਨੇ ਡੇਰਾ ਜਾ ਓਥੇ ਝੱਟ ਲਾਯਾਏ
ਬਾਈ ਥਾਂ ਜਾ ਮੰਜੀਆਂ ਡਾਹ ਬੈਠੇ ਆਪੋ ਆਪਣਾ ਜਾਲ ਫੈਲਾਯਾਏ
ਸੱਭੋ ਬਣ ਬੈਠੇ ਗੁਰੂ ਆਪ ਹੁਦਰੇ ਪੀਰਾਂ ਤਈਂ ਮੁਰੀਦਾਂ ਉਡਾਯਾਏ
ਰੌਲਾ ਪੈ ਗਿਆ ਆਣ ਕਰਤਾਰ ਸਿੰਘਾ ਲੋਕਾਂ ਗੁਰੂ ਤਮਾਸ਼ਾ ਬਨਾਯਾਏ

(ਸੰਗਤਾਂ ਨੂੰ ਦੁੱਖ)

ਗੁਰੂ ਵਿਚ ਬਕਾਲੇ ਦੇ ਪ੍ਰਗਟਿਆਏ ਸੁਣ ਸੰਗਤਾਂ ਹੁਮਹੁਮਾਈਆਂ ਜੀ
ਦੂਰੋਂ ਨੇੜਿਓਂ ਧਰਕੇ ਚਾਉ ਹਿਰਦੇ ਲੈਕੇ ਨਜ਼ਰ ਭੇਟਾ ਝੱਟ ਧਾਈਆਂ ਜੀ
ਅੱਗੇ ਲੋਭੀਆਂ ਗੁਰੂ ਸ਼ਕਾਰੀਆਂ ਨੇ †ਬੌਰਾਂ ਫਾਹੁਣੇ ਦੇ ਲਈ ਲਾਈਆਂ ਜੀ
ਭੋਲੇ ਭਾਲੇ ਸਿੱਖਾਂ ਤਾਈਂ ਠੱਗਣੇ ਨੂੰ ਥਾਉਂ ਥਾਂ ਬੈਠੇ ਲਾਕੇ ਫਾਹੀਆਂ ਜੀ
ਬਾਲਗੀਰ ਰਾਹਾਂ ਵਿੱਚ ਛੱਡ ਛੱਡੇ ਕਰਨ ਬਹੁਤੀਆਂ ਉਹ ਚਤਰਾਈਆਂ ਜੀ
ਆਪੋ ਆਪਣੇ ਦਾਵਾਂ ਨੂੰ ਖਿੱਚ ਕਰਕੇ ਦੱਸ ਦੱਸਕੇ ਬਹੁ ਵਡਿਆਈਆਂ ਜੀ
ਕੋਈ ਆਖਦਾ ਸਾਡਾ ਹੈ ਗੁਰੂ ਵੱਡਾ ਓਸ ਸੰਗਤਾਂ ਕਈ ਤਰਾਈਆਂ ਜੀ
ਦੂਜਾ ਆਣ ਕਹਿੰਦਾ ਗੁਰੂ ਸਾਡਾ ਸੱਚਾ ਝੂਠੇ ਹੋਰ ਕਰਦੇ ਬੁਰਿਆਈਆਂ ਜੀ

---

*ਰਾਮ ਰਾਇ ਗੁਰੂ ਹਰਿਰਾਇ ਜੀ ਦਾ ਵੱਡਾ ਪੁੱਤਰ ਸੀ ਤੇ ਦਿੱਲੀ ਬਾਦਸ਼ਾਹ ਦੇ ਪਾਸ ਰਹਿੰਦਾ ਸੀ, ਜਦ ਸੱਤਵੇਂ ਸਤਿਗੁਰੂ ਜੀ ਓਸ ਤੇ ਨਰਾਜ਼ ਹੋਏ (ਓਸਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੁਕ ਉਲਟਾ ਦਿੱਤੀ ਸੀ) ਗੁਰ ਗੱਦੀ ਛੋਟੇ ਬੇਟੇ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਦੇ ਦਿੱਤੀ ਤਾਂ ਰਾਮ ਰਾਇ ਨੇ ਗੱਦੀ ਲੈਣ ਵਾਸਤੇ ਬਹੁਤ ਉਪਾ ਕੀਤੇ, ਓਸੇ ਦੇ ਕਹੇ ਬਾਦਸ਼ਾਹ ਨੇ ਅੱਠਵੇਂ ਗੁਰੂ ਜੀ ਨੂੰ ਦਿੱਲੀ ਬੁਲਵਾਯਾ ਸੀ। †ਸ਼ਿਕਾਰੀਆਂ ਪਾਸ ਇੱਕ ਕਿਸਮ ਦਾ ਜਾਲ ਹੁੰਦਾ ਹੈ।

ਖਿੱਚੋ ਖਿੱਚੀ ਦੇ ਵਿੱਚ ਉਹ ਲੜ ਪੈਂਦੇ ਮੁਫ਼ਤਖੋਰਿਆਂ ਭੰਡੀਆਂ ਪਾਈਆਂ ਜੀ
ਸਿੱਖ ਹੋਇ ਲਾਚਾਰ ਕਰਤਾਰ ਸਿੰਘਾ ਫਿਰਨ ਸੰਗਤਾਂ ਖਾਹਨ ਖੁੰਝਾਈਆਂ ਜੀ

(ਮਸੰਦਾਂ ਨੂੰ ਮੌਜ)

ਜਿਹੜਾ *ਕੋਈ ਮਸੰਦਾਂ ਨੂੰ ਦੇ ਵੱਢੀ ਸੰਗਤ ਉਸੇ ਦੀ ਤਰਫ਼ ਝੁਕਾ ਦੇਂਦੇ
ਅੱਜ ਇੱਕ ਨੂੰ ਤੇ ਕੱਲ੍ਹ ਦੂਸਰੇ ਨੂੰ ਫੇਰ ਤੀਜੇ ਨੂੰ ਗੁਰੂ ਬਨਾ ਦੇਂਦੇ
ਰਲ ਮਿਲ ਲੱਗੇ ਲੁੱਟ ਖਾਣ ਸਿੱਖਾਂ ਲੋਭੀ ਠੱਗ ਰਲਕੇ ਰੌਲਾ ਪਾ ਦੇਂਦੇ
ਸੱਚੇ ਗੁਰੂ ਦੇ ਬਿਨਾਂ ਕਰਤਾਰ ਸਿੰਘਾ ਨਿਸਚੇ ਸਿੱਖਾਂ ਦੇ ਤਈਂ ਭੁਲਾ ਦੇਂਦੇ

( ਵਾਕ ਕਵੀ )

ਗੁਰੂ,ਗੱਦੀਆਂ ਲਾ, ਤਾਂ ਬਣ ਬੈਠੇ ਪਰ ਸ਼ਕਤੀ ਗੁਰੂ ਦਿਖਾਇ ਕਿਹੜਾ
ਭੇਟਾ ਲੈਣ ਨੂੰ ਤਾਂ ਮੂੰਹ ਅੱਡ ਬੈਠੇ ਗਯਾਨ ਸੰਗਤਾਂ ਤਈਂ ਸੁਨਾਇ ਕਿਹੜਾ
ਆਪ ਲੋਭਦੀ ਅੱਗਦੇ ਵਿੱਚ ਸੜਦੇ ਠੰਢ ਸੰਗਤਾਂ ਦੀ ਦਿਲੀਂ ਪਾਇ ਕਿਹੜਾ
ਆਪ ਹਿਰਸ ਦੀ ਲਹਿਰ ਦੇ ਵਿਚ ਰੁੜ੍ਹੇ ਬੇੜੇ ਸਿੱਖੀ ਦੇ ਨੂੰ ਬੰਨੇ ਲਾਇ ਕਿਹੜਾ
ਬਣ ਬੈਠੀਆਂ ਬਿੱਲੀਆਂ ਕਾਠ ਦੀਆਂ ਹੁਣ ਮੂੰਹੋਂ ਮਿਆਊਂ ਸੁਨਾਇ ਕਿਹੜਾ
ਗੁਰ ਸ਼ਕਤੀ ਬਿਨਾ ਕਰਤਾਰ ਸਿੰਘਾ ਗੁਰੂ ਬਣਕੇ, ਸਿਖ ਤਰਾਇ ਕਿਹੜਾ

(ਤਥਾ)

ਜਿੰਨਾ ਚਿਰ ਨ ਸੂਰਜ ਪ੍ਰਗਟ ਹੋਵੇ ਓਨਾ ਚਿਰ ਉੱਲੂ ਰੌਲਾ ਪਾਂਵਦੇ ਨੇ
ਜਦ ਤਕ ਨ ਚੰਦ ਪ੍ਰਕਾਸ਼ ਹੋਵੇ ਤਾਰੇ ਡਲ੍ਹਕਾਂ ਪਏ ਦਿਖਾਂਵਦੇ ਨੇ
ਜਦ ਤਕ ਨ ਬੁੱਕਦਾ ਸ਼ੇਰ ਜੰਗਲ ਗਿੱਦੜ "ਹੌਂ ਰਾਜਾ ਹੌਂ" ਸੁਨਾਂਵਦੇ ਨੇ
ਬਿਨ੍ਹਾਂ ਮਾਲਕਾਂ ਦੇ ਕਰਤਾਰ ਸਿੰਘਾ ਡਾਕੂ ਲੁੱਟਕੇ ਦੇਸ ਨੂੰ ਖਾਂਵਦੇ ਨੇ

(ਤਥਾ)

ਏਸੇ ਤਰ੍ਹਾਂ ਬਕਾਲੇ ਦੇ ਵਿਚ ਹੋਈ ਗੁਰੂ ਡਾਹ ਕੇ ਮੰਜੀਆਂ ਬਣੇ ਬਾਈ
ਲੀੜੇ ਲਾਹੁੰਦੇ ਆਈਆਂ ਸੰਗਤਾਂ ਦੇ ਗਯਾਨ ਧਯਾਨ ਨ ਜਾਣਦੇ ਮੂੜ੍ਹ ਕਾਈ
ਉੱਲੂ ਕਾਠ ਦੇ ਬਣਕੇ ਬੈਠ ਰਹੇ ਮੁਫ਼ਤ ਖੋਰਿਆਂ ਨੂੰ ਬਣੀ ਮੌਜ ਭਾਈ
ਸੱਚੇ ਗੁਰੂ ਦੇ ਬਿਨਾਂ ਕਰਤਾਰ ਸਿੰਘਾ ਸੱਚੇ ਸਿੱਖਾਂ ਨੂੰ ਮੂਲ ਨ ਸ਼ਾਂਤ ਆਈ

(ਤਥਾ)

ਭੋਲੇ ਭਾਲੇ ਤਾਂ ਸਿੱਖ ਲੁਹਾ ਜਾਂਦੇ ਆਣ ਕੱਪੜੇ ਗੁਰੂਆਂ ਕੱਚਿਆਂ ਤੋਂ
ਪਰ ਸਿਦਕੀ ਸਿੱਖਾਂ ਪੁਰਾਣਿਆਂ ਨੂੰ ਸ਼ਾਂਤ ਆਈ ਨ ਲੋਭ ਦੇ ਬੱਚਿਆਂ ਤੋਂ
ਸੱਚੇ ਗੁਰੂ ਦੀ ਭਾਲ ਦੇ ਵਿਚ ਫਿਰਦੇ ਲਾਂਭੇ ਹੋਕੇ ਲੋਭੀਆਂ ਹੱਚਿਆਂ ਤੋਂ
ਕੱਚੇ ਸਾਰਨ ਕਿਵੇਂ ਕਰਤਾਰ ਸਿੰਘਾ ਜੋ ਕੰਮ ਸਰੇ ਗੁਰਾਂ ਸੱਚਿਆਂ ਤੋਂ

*ਕੱਚਾ ਤੇ ਪਖੰਡੀ।

( ਸ੍ਰੀ ਤੇਗ ਬਹਾਦਰ ਜੀ ਦੀ ਧੀਰਜ )

ਭਾਵੇਂ ਵਿਚ ਬਕਾਲੇ ਦੇ ਪਿਆ ਰੌਲਾ ਗੁਰੂ ਗੁਰੂ ਹੋਵੇ ਘਰ ਬਾਰ ਅੰਦਰ
ਫਿਰਨ ਸੰਗਤਾਂ ਖਾਂਦੀਆਂ ਡੱਕੋ ਡੋਲੇ ਕੱਚੇ ਗੁਰੂ ਰਹੇ ਲੁੱਟ, ਵਾੜ ਅੰਦਰ
ਸ੍ਰੀ ਤੇਗ ਬਹਾਦ੍ਰ ਜੀ ਮਸਤ ਬੈਠੇ ਵੱਡੀ ਸ਼ਕਤ ਗੁਰਿਆਈ ਸੰਭਾਰ ਅੰਦਰ
ਚਾਹ ਕੋਈ ਨ ਚਿੱਤ ਕਰਤਾਰਸਿੰਘਾ ਮਗਨ ਹੋ ਰਹਿ ਭਜਨ ਕਰਤਾਰ ਅੰਦਰ

(ਮਾਤਾ ਜੀ ਤੇ ਸਿੱਖ)

ਬਾਵਾ ਦੁਵਾਰਕਾਦਾਸ ਤੇ ਭਾਈ ਗੜੀਆ ਸਿੱਖ ਹੋਰ ਭੀ ਕਹਿ ਰਹਿ ਆਕੇ ਜੀ
ਬਹੁਤ ਵਾਰ ਮਾਤਾ ਜੀ ਭੀ ਆਖ ਥੱਕੀ ਬੈਠੋ ਤੁਸੀਂ ਭੀ ਤਾਂ ਗੱਦੀ ਲਾਕੇ ਜੀ
ਦੇਖੋ ਆਣ ਸ਼ਰੀਕਾਂ ਨੇ ਪਾਯਾ ਰੌਲਾ ਲੁੱਟ ਸੰਗਤਾਂ ਰਹੇ ਭੁਲਾਕੇ ਜੀ
ਤੁਹਾਡੇ ਬਿਨ੍ਹਾਂ ਏਥੇ ਹੋਰ ਕੌਣ ਬਾਬਾ ਕਹਿਆ ਅੱਠਵੇਂ ਗੁਰੂ ਸੁਨਾਕੇ ਜੀ
ਨਾਲੇ ਛੇਵੇਂ ਗੁਰੂ ਸਾਹਿਬ ਕਈ ਵਾਰੀ ਕਹਿੰਦੇ ਰਹੇ ਸੀ ਇਉਂ ਜਤਾਕੇ ਜੀ
ਇਹ ਪੂਰਨ ਪੁਰਖ ਪ੍ਰਗਟ ਹੋਊ ਸਾਡੇ ਪਿੱਛੋਂ ਸਮਾ ਕੁਝ ਪਾਕੇ ਜੀ
ਬਾਹਰ ਪ੍ਰਗਟ ਹੋਵੋ ਤਾਰੋ ਸੰਗਤਾਂ ਨੂੰ ਬੈਠੇ ਕਾਸਨੂੰ ਸ਼ਕਤ ਛਪਾਕੇ ਜੀ
ਗੁਰ ਚੁੱਪ ਕਰ ਰਹਿਨ ਕਰਤਾਰ ਸਿੰਘਾ ਦਿੱਲੋਂ ਮਾਯਾ ਦਾ ਮੋਹ ਮਟਾਕੇ ਜੀ

( ਵਾਕ ਕਵੀ )

ਨਾਸਵੰਤ ਪਦਾਰਥ ਜੱਗ ਦੇ ਨੇ ਬੁੱਧਵਾਨ ਸੋ ਚਿਤ ਫਸਾਇ ਕਿਹੜਾ
ਦੁੱਖ ਰੂਪ ਵਡਿਆਈਆਂ ਜੱਗ ਦੀਆਂ ਬ੍ਰਹਮਗਯਾਨੀ ਹੋ ਇਨ੍ਹਾਂ ਨੂੰ ਚਾਹਿ ਕਿਹੜਾ
ਇਹ ਜਗਤ ਜੰਜਾਲ ਕਸਾਲ ਭਾਈ ਲੱਤ ਏਸਦੇ ਵਿਚ ਅੜਾਇ ਕਿਹੜਾ
ਗੁਰ ਜਾਣਦੇ ਸਨ ਇਹ ਭਾਰ ਵੱਡਾ ਮਾਲਾ ਛੁਰਿਆਂਦੀ ਗਲ ਪਾਇ ਕਿਹੜਾ
ਨਾਲੇ ਚਾਰ ਚੁਫੇਰੇ ਦੇ ਪਏ ਝਗੜੇ ਵਿਚ ਦੁਬਿਧਾ ਦੁੱਖ ਉਠਾਇ ਕਿਹੜਾ
ਨਿਜਾਨੰਦ ਅਨੰਦ ਦੇ ਹੁੰਦਿਆਂ ਜੀ ਕਾਰ ਵਾਧੇ ਦੀ ਗਲ ਪਵਾਇ ਕਿਹੜਾ
ਰੁੱਠ ਰਹੇ ਸ਼ਰੀਕ ਬਖੇੜਿਆਂ ਤੇ ਵਾਧੂ ਨਾਲ ਇਹਨਾਂ ਮੱਥਾ ਡਾਹਿ ਕਿਹੜਾ
ਚੜ੍ਹੇ ਸੂਰਜ ਤਈਂ ਕਰਤਾਰ ਸਿੰਘਾ ਹੇਠ ਦੇਇ ਕੁਨਾਲ ਛਪਾਇ ਕਿਹੜਾ

( ਮੱਖਣ ਸ਼ਾਹ ਲੁਬਾਣਾ )

ਸ੍ਰੀ ਤੇਗ ਬਹਾਦਰ ਮਸਤ ਹੋ ਰਹੇ ਝੇੜਾ ਪਾਵਣਾ ਗਲ ਨ ਭਾਵੰਦਾ ਜੀ
ਉਧਰ ਸੰਗਤਾਂ ਹੋ ਖ਼ਰਾਬ ਰਹੀਆਂ ਸੱਚਾ ਗੁਰੂ ਨਾਹੀਂ ਹੱਥ ਆਵੰਦਾ ਜੀ
ਸਿੱਖ ਸਿਦਕੀ ਹੋ ਹੈਰਾਨ ਰਹੇ ਗੁਰੂ ਕਿਉਂ ਨਾਹੀਂ ਪ੍ਰਗਟਾਵੰਦਾ ਜੀ
ਏਸੇ ਝੇੜੇ ਦੇ ਵਿਚ ਅਚਾਨਕੀ ਆ ਖੇਲ ਵਾਹਿਗੁਰੂ ਇਉਂ ਰਚਾਵੰਦਾ ਜੀ
ਇਕ ਸਿੱਖ ਜ਼ਿਲੇ ਗੁਜਰਾਤ ਵਿਚੋਂ ਡੇਰਾ ਸਣੇ ਪਰਵਾਰ ਆ ਲਾਵੰਦਾ ਜੀ

ਹੈ ਗਾਉਂ ਜੋ ਟਾਂਡਾਲਬਾਣਿਆਂ ਦਾ ਓਥੋਂ ਦਰਸ਼ਨਾਂ ਦੇ ਲਈ ਧਾਵੰਦਾ ਜੀ
ਅਗੇ ਆਣ ਸੁਣਿਆਂ ਝੇੜਾ ਪਿਆਭਾਰਾ ਗੁਰੂ 'ਬਾਈ' ਹੈਰਾਨ ਹੋ ਜਾਵੰਦਾ ਜੀ
ਇਹਨਾਂ ਵਿਚੋਂ ਸੱਚਾ ਕਿਹੜਾਕਿਵੇਂ ਪਰਖਾਂ ਵਿਚਦਿਲਦਲੀਲਦੁੜਾਵੰਦਾ ਜੀ
"ਹਰ ਹਾਲ ਹੀ ਗੁਰੂ ਤਾਂ ਇਕ ਹੋਸੀ" ਬਾਕੀ ਠੱਗ ਸਾਰੇ ਠਹਿਰਾਵੰਦਾ ਜੀ
ਓਸ ਦੇਣੀ ਸੀ ਸੁੱਖਣਾ ਗੁਰੂ ਜੀ ਦੀ ਬੁਧਵਾਨ ਸੀ ਸੋਚ ਸੁਚਾਵੰਦਾ ਜੀ
ਜਿਹੜਾ ਮੰਗਕੇ ਲਏਗਾ ਦਿਆਂ ਓਹਨੂੰ ਇਹ ਹਿਰਦੇ ਪੱਕ ਪਕਾਵੰਦਾ ਜੀ
ਆਪੇ ਪਰਖ ਹੋ ਜਾਊ ਕਰਤਾਰ ਸਿੰਘਾ ਗੁਰ ਸ਼ਕਤੀ ਕੇਹੜਾ ਰਖਾਵੰਦਾ ਜੀ

(ਵਾਕ ਕਵੀ)

ਇਹ ਲੁਬਾਣਾ ਹੈਸੀ ਧਨਵਾਨ ਭਾਰਾ ਕਰੇ ਨਿੱਤ ਸੁਦਾਗਰੀ ਕਾਰ ਭਾਈ
ਬੇੜਾ ਭਰਿਆਮਾਲਦਾ ਵਿਚ ਸਾਗਰ ਇਹਦਾ ਅੱਟਕਯਾ ਸੀ ਇਕਵਾਰ ਭਾਈ
ਓਥੇ ਸੁਖਣਾ ਏਸ ਨੇ ਸੁੱਖੀਆਂ ਸਨ ਮੰਨੇ ਪੀਰ ਫਕੀਰ ਹਜ਼ਾਰ ਭਾਈ
ਕੀਤੀ ਕਿਸੇ ਨ ਬਹੁੜੀ ਓਸ ਜਗ੍ਹਾਂ ਬੇਉਮੈਦ ਹੋ ਗਿਆ ਲਾਚਾਰ ਭਾਈ
ਸਤਿਗੁਰੂ ਨਾਨਕ ਅੰਤ *ਯਾਦ ਆਏ ਕੀਤੀ ਬੇਨਤੀ ਨਿਸਚਾ ਧਾਰ ਭਾਈ
ਹੋਯਾ ਰਹਿਮ ਕਰਤਾਰ ਦਾ ਝੱਟ ਆਕੇ ਬੇੜਾ ਡੁਬਦਾ ਹੋ ਗਿਆ ਪਾਰ ਭਾਈ
ਕਾਰਭੇਟ ਦਸਵੰਧ ਦੀ ਲੈ ਆਯਾ ਪੰਜ ਸੌ ਸੀ ਮੋਹਰ ਵਿਚਾਰ ਭਾਈ
ਨਾਲ ਨੌਕਰ ਬਹੁਤ ਕਰਤਾਰ ਸਿੰਘਾ ਧੀਆਂ ਪੁੱਤ ਤੇ ਹੋਰ ਪਰਵਾਰ ਭਾਈ

(ਕੱਚੇ ਗੁਰੂਆਂ ਦੇ ਹੀਲੇ)

ਧਨਵਾਨ ਲੁਬਾਣੇ ਨੂੰ ਦੇਖ ਕਰਕੇ ਸੋਢੀ ਹਿਰਸ ਤਾਈਂ ਹਲਕਾਈ ਕਰਦੇ
ਆਪੋ ਆਪਣੇ ਝੱਟ ਮਸੰਦ ਭੇਜੇ ਗੱਲਾਂ ਬਹੁਤੀਆਂ ਨਾਲ ਚਤਰਾਈ ਕਰਦੇ
ਆਪੋ ਆਪਣੇ ਗੁਰੂ ਦੀ ਹੋ ਅੱਗੇ ਕਰਾਮਾਤ ਕਹਿਕੇ ਵਡਿਆਈ ਕਰਦੇ
ਓਹਨੂੰ ਠੱਗਣੇ ਹੇਤ ਕਰਤਾਰ ਸਿੰਘਾ ਚਾਲ ਬਾਜੀਆਂ ਨਾਲ ਸਫ਼ਾਈ ਕਰਦੇ

(ਮੱਖਣ ਸ਼ਾਹ ਦੀ ਦਾਨਾਈ)

ਓਹ ਫਿਰਨ ਵਾਲਾ ਦੇਸ ਦੇਸ ਦਾ ਸੀ ਓਹਨਾਂ ਮੂੜਾਂ ਤੋਂ ਕਿਵੇਂ ਖੁੰਝਾਈ ਖਾਂਦਾ
ਹਰਇੱਕ ਥਾਂ ਜਾ ਕੇ ਟੇਕ ਮੱਥਾ ਮੋਹਰਾਂ ਦੋ ਦੋ ਅੱਗੇ ਰਖਾਈ ਜਾਂਦਾ
ਓਹਨਾਂ ਠੱਗਾਂ ਨੂੰ ਦੋ ਹੀ ਬਹੁਤ ਹੈ ਸਨ"ਖੁਸ਼ ਰਹੋ"ਕਹਿਕੇ ਥਾਪੀ ਕੰਡ ਲਾਂਦਾ
ਪਰਖ ਕਰਲੇਈ ਓਸ ਕਰਤਾਰ ਸਿੰਘਾ"ਸਾਰੇ ਠੱਗ ਨੇ ਇਹ"ਖੜਾ ਹੋ ਆਹਿੰਦਾ

(ਮੱਖਣ ਸ਼ਾਹ ਦੀ ਹੈਰਾਨਗੀ)

ਪਰਖ ਕਰ ਲਈਓਹਨਾਂ ਬਗਲਿਆਂ ਦੀ ਸੱਚਾ ਗੁਰੂ ਨਾਹੀਂ ਨਜ਼ਰ ਆਯਾ ਏ

---

*ਉਸ ਜਹਾਜ਼ ਵਿਚ ਇਕ ਸਤਿਗੁਰਾਂ ਦਾ ਸਿੱਖ ਸੀ,ਓਸ ਨੇ ਆਖਿਆ ਸਭ ਆਸਰੇ ਛੱਡਕੇ ਸ੍ਰੀ ਗੁਰੂ ਨਾਨਕ ਦੇਵ ਦੀ ਸ਼ਰਨ ਫੜ।

ਸਿੱਖ ਵਿਚ ਪਰੇਮ ਦੇ ਰੋਇ ਪਿਆ ਗੁਰੂ ਆਪਣਾ ਆਪ ਛੁਪਾਯਾ ਏ
ਹੋਰ ਥਾਂ ਕਿਹੜੀ ਜਾ ਕੇ ਭਾਲ ਕਰਾਂ ਪੰਧ ਮਾਰਿਆ ਕਸ਼ਟ ਉਠਾਯਾ ਏ
ਸੁਨਿਆਂ ਅੱਠਵੇਂ ਗੁਰੂ ਜੀ ਅੰਤ ਵਾਰੀ ਬਾਬਾ ਹੈ ਬਕਾਲੇ ਸੁਨਾਯਾ ਏ
ਏਥੇ ਪਰਖਿਆ ਕੋਈ ਨ ਹੋਯਾ ਪੂਰਾ ਭਾਣਾ ਕੀਹ ਸਤਿਗੁਰੂ ਵਰਤਾਯਾ ਏ
ਓਹ ਤਾਂ ਲਾਲ ਗੁੱਝਾ ਕਿਤੇ ਰਹੇਗਾ ਨ ਜਿਸ ਵਸਤ ਅਜਰ ਨੂੰ ਪਾਯਾ ਏ
'ਏਥੇ ਹੋਰ ਕੋਈ ਸੋਢੀ ਹੈ ਭਾਈ ?' ਪਾਸੋਂ ਲੋਕਾਂ ਤੋਂ ਪੁੱਛ ਪੁਛਾਯਾ ਏ
ਓਹਨਾਂ ਦੱਸਿਆ ਪਤਾ ਕਰਤਾਰ ਸਿੰਘਾ ਸਿੱਖ ਮਰਦੇ ਤਾਈਂ ਜਵਾਯਾ ਏ

(ਲੋਕਾਂ ਨੇ ਇਉਂ ਦੱਸਨਾ)

ਛੇਵੇਂ ਸਤਿਗੁਰੂ ਦਾ ਇੱਕ ਪੁੱਤ ਏਥੇ ਤੇਗਾ ਕਮਲਾ ਬੜਾ ਅੰਵਾਨ ਜਿਹਾ
ਕਿਸੇ ਨਾਲ ਨ ਬੋਲਦਾ ਚਾਲਦਾ ਹੈ ਸਿੱਧਾ ਸੱਾਦਾ ਹੈ ਬੇ ਪਛਾਨ ਜਿਹਾ
ਸਦਾ ਵਿਚ ਚੁਬਾਰੇ ਦੇ ਪਿਆ ਰਹਿੰਦਾ ਚੁਪ ਚਾਪ ਹੋ ਕੇ ਮਸਤਾਨ ਜਿਹਾ
ਓਇ ਇਓਂ ਨ ਕਹੋ ਕਰਤਾਰ ਸਿੰਘਾ ਦੂਜਾ ਕੌਣ ਹੈ ਓਸ ਦੇ ਸ਼ਾਨ ਜਿਹਾ

( ਮੱਖਣ ਸ਼ਾਹ ਦੀ ਵਿਚਾਰ )

ਚਿੱਤ ਸੁਣਦਿਆਂ ਸਾਰ ਹੀ ਲੱਖ ਗਿਆ ਗੁਰੂ ਓਹੋ ਜੋ ਸ਼ਕਤ ਨੂੰ ਜਰੀ ਬੈਠਾ
ਵੱਲੀ ਦੌਲਤ ਲਾ ਜ਼ਵਾਲ ਦਾ ਓਹ ਮਸਤ ਹੋ ਕਰਕੇ ਚੁੱਪ ਕਰੀ ਬੈਠਾ
ਬਾਕੀ ਖ਼ੱਲੀ ਭਾਂਡੇ ਪਏ ਬੋਲਦੇ ਨੇ ਓਹ ਚਿੱਤ ਰੂਪੀ ਭਾਂਡਾ ਭਰੀ ਬੈਠਾ
ਕਹਿੰਦਾ ਚੱਲੋ ਦੱਸੋ ਕਰਤਾਰ ਸਿੰਘਾ ਜਿੱਥੇ ਛੁਪਕੇ ਓਹ ਰੂਪ ਹਰੀ ਬੈਠਾ

(ਸਤਿਗੁਰਾਂ ਦਾ ਦਰਸ਼ਨ)

ਨਾਲ ਲੈ ਕਰਕੇ ਦੱਸਨ ਵਾਲਿਆਂ ਨੂੰ ਬੈਠਾ ਨੂਰ ਅਲਾਹੀ ਉਹ ਜਾਇ ਡਿੱਠਾ
ਵਿੰਹਦੇਸਾਰ ਹੀ ਚਿੱਤ ਨੂੰ ਠੰਢ ਪੈ ਗਈ ਪਾਣੀਜਿਵੇਂ ਤਿਹਾਏ ਨੇ ਆਇ ਡਿੱਠਾ

ਇੱਕ ਵਾਰ ਸਰੀਰ ਬੱਰਾਟ ਖਾਧੀ ਜਦੋਂ ਰਤਨ ਉਹ ਬੇ-ਬਹਾਇ ਡਿੱਠਾ
ਆ ਗਿਆ ਨਿਸਚਾ ਕਰਤਾਰ ਸਿੰਘਾ ਚਿਹਰੇ ਵੱਲ ਨਿਗ੍ਹਾ ਜਦੋਂ ਪਾਇ ਡਿੱਠਾ

(ਤਥਾ)

ਦਿਲ ਧੀਰਜ ਰੱਖ ਕੇ ਪਰਖਨੇ ਨੂੰ ਮੋਹਰਾਂ ਦੋ ਹੀ ਅੱਗੇ ਰਖਾ ਕਰਕੇ
ਮੱਥਾ ਟੇਕ ਕੇ ਤੇ ਅੱਗੇ ਬੈਠ ਗਿਆ ਬੋੱਲੇ ਗੁਰੂ ਜੀ ਇਉਂ ਸੁਨਾ ਕਰਕੇ
ਸਿੱਖਾ ਗੁਰੂ ਨ ਧਨ ਦੇ ਹੈਨ ਭੁੱਖੇ ਵਿੰਹਦੇ ਸ਼ਰਧਾ ਸਿੱਖ ਅਜ਼ਮਾ ਕਰਕੇ
ਤੇਰੇ ਸੁਖ਼ਨ ਤੇ ਸਿਦਕ ਦੇ ਪਰਖਨੇ ਨੂੰ ਪਤਾ ਦੱਸਦੇ ਯਾਦ ਕਰਾ ਕਰਕੇ
ਮੋਹਰ ਪੰਜ ਸੋ ਤੂੰ ਸਾਡੀ ਦੇਵਨੀ ਏਂ ਜੋ ਸੁੱਖੀ ਸੀ ਗੁਰੂ ਧਿਆ ਕਰਕੇ
ਤੇਰੇ ਬੇੜੇ ਨੂੰ ਕੱਢ ਬਰੇਤੇ ਵਿੱਚੋਂ ਬੰਨੇ ਲਾਯਾ ਸੀ ਅਸਾਂ ਧਕਾ ਕਰਕੇ
ਆਹ ਵੇਖ ਮੋਂਢੇ ਉੱਤੇ ਕਿੱਲ ਲੱਗੇ ਜਾਹ ਆਪਣਾ ਬਚਨ ਨਿਭਾ ਕਰਕੇ
ਓਹ ਤਾਂ ਚਾਹੁੰਦਾ ਸੀ ਇਹੋ ਕਰਤਾਰ ਸਿੰਘਾ ਡਿੱਗਪਿਆ ਚਰਨੀ ਘਿਘਯਾ ਕਰਕੇ

(ਮੱਖਣਸ਼ਾਹ ਦੀ ਖੁਸ਼ੀ)

ਇਹ ਸੁਣਦੇਸਾਰ ਹੀ ਚੜ੍ਹ ਕੋਠੇ ਪੱਲਾ ਖੁਸ਼ੀ ਦੇ ਵਿਚ ਭਵਾਉਣ ਲੱਗਾ
ਗੁਰੂ ਲਾਧੋ ਰੇ ਲਾਧੋ ਰੇ ਆਉ ਏਧਰ ਉੱਚੀ ਉੱਚੀ ਉਹ ਕੂਕ ਸੁਨਾਉਣ ਲੱਗਾ
ਮਾਨੋ ਸੁੱਕਦੇ ਸਿੱਖੀ ਦੇ ਖੇਤ ਉੱਤੇ ਸਿੱਖ ਮਾਰ ਵਾੱਜਾਂ ਮੀਂਹ ਪਾਉਣ ਲੱਗਾ
ਪਈਆਂਸੰਗਤਾਂਉਲਟ ਕਰਤਾਰ ਸਿੰਘਾ"ਧੰਨ ਗੁਰੂ"ਬੋੱਲਾ ਇਹੋ ਆਉਣ ਲੱਗਾ

(ਨਾਵੇਂ ਸਤਿਗੁਰੂ ਜੀ ਨੇ ਪ੍ਰਗਟ ਹੋਣਾ)

ਭਾਵੇਂ ਗੁਰੂ ਜੀ ਚਾਹੁੰਦੇ ਨਹੀਂ ਹੈਸਨ ਆਈਆਂ ਸੰਗਤਾਂ ਹੁੱਮ ਹੁਮਾਕੇ ਜੀ
ਮੱਖਣਸ਼ਾਹ ਨੇ ਲੋਕਾਂ ਨੂੰ ਦੱਸਿਆ ਚਾ ਸਾਰੀ ਆਪਣੀ ਕਥਾ ਸੁਨਾਕੇ ਜੀ
ਬੱਸ ਫੇਰ ਕੀਹ ਚੰਦ ਪਰਵਾਰ ਲਿਆ ਸਿੱਖਾਂ ਚਹੁੰ ਪਾਸੀਂ ਘੇਰਾ ਪਾਕੇ ਜੀ
ਓਸੇ ਵਕਤ ਸਿੱਖਾਂ ਨੇ ਸਲਾਹ ਕਰਕੇ ਖੁੱਲ੍ਹੀ ਜਗ੍ਹਾ ਤੇ ਫਰਸ਼ ਵਿਛਾਕੇ ਜੀ
ਗੱਦੀ ਲਾ ਕੇ ਬੇਨਤੀ ਬਹੁਤ ਕਰਕੇ ਤਾਰੋ ਸੰਗਤਾਂ ਦਰਸ ਦਿਖਾਕੇ ਜੀ
ਸਤਿਗੁਰੂ ਜੀ ਲਿਆ ਬੈਠਾ ਦਿੱਤੇ ਵੱਡੀ ਸੋਹਣੀ ਪੁਸ਼ਾਕ ਪੁਵਾਕੇ ਜੀ
ਏਨੇ ਚਿਰ ਨੂੰ ਭਾਈ *ਗੁਰਦਿੱਤੇ ਜੀ ਨੇ ਪੰਜ ਪੈਸੇ ਨਲਯੇਰ ਰਖਾਕੇ ਜੀ
ਮੱਥਾ ਟੇਕ ਦਿੱਤਾ ਸਤਿਗੁਰੂ ਕਹਿਕੇ ਮੱਥੇ ਤਿਲਕ ਗੁਰਿਆਈ ਦਾ ਲਾਕੇ ਜੀ
ਮੱਖਨ ਸ਼ਾਹ ਨੇ ਪੰਜ ਸੌ ਮੋਹਰ ਰੱਖੀ ਤੇ ਕੜਾਹ ਪ੍ਰਸ਼ਾਦ ਕਰਾਕੇ ਜੀ
ਗੁਰੂ ਪ੍ਰਗਟਯਾ ਸੱਚਾ ਕਰਤਾਰ ਸਿੰਘਾ ਕੱਚੇ ਭੱਜ ਗਏ ਮੂੰਹ ਛਪਾਕੇ ਜੀ

---

*ਬਾਬੇ ਬੁੱਢੇ ਜੀ ਦੀ ਔਲਾਦ ਵਿੱਚੋਂ ਸੀ।

(ਕੱਚੇ ਗੁਰੂਆਂ ਦੀ ਦਿਸ਼ਾ)

ਗੁਰ ਗੱਦੀ ਦਾ ਮਾਲਕ ਪ੍ਰਗਟ ਪਿਆ ਝੂਠੇ ਗੁਰਾਂ ਜਾ ਮੂੰਹ ਛਪਾਇ ਕਿਧਰੇ
ਜਿਵੇਂ ਸੂਰਜ ਨਿਕਲਦੇਸਾਰ ਹੀ ਜੀ ਤਾਰੇ ਜਾਵੰਦੇ ਛਿਪ ਸਬਾਇ ਕਿਧਰੇ
ਘਰ ਵਾਲੇ ਨੂੰ ਆਵੰਦੀ ਜਾਗ ਜਦੋਂ ਚੋਰ ਜਾਵੰਦੇ ਜਿੰਦ ਬਚਾਇ ਕਿਧਰੇ
ਰਾੱਖੇ ਖੇਤ ਦੇ ਆਉਂਦਿਆਂਸਾਰ ਹੀ ਜੀ ਗਿੱਦੜ ਜਾਵੰਦੇ ਦੁੰਬ ਦਬਾਇ ਕਿਧਰੇ
ਏਸੇਤਰ੍ਹਾਂ ਸਤਿਗੁਰਾਂ ਦੇ ਪ੍ਰਗਟਿਆਂ ਜੀ ਝੂਠੇ ਗਏ ਅਸਬਾਬ ਉਠਾਇ ਕਿਧਰੇ.
ਭਲਾ ਸੱਚ ਅੱਗੇ ਕਰਤਾਰ ਸਿੰਘਾ ਝੂਠ ਮੁੱਲ ਕੌਡੀ ਦੱਸੋ ਪਾਇ ਕਿਧਰੇ

(ਧੀਰਮਲ ਦੀ ਖਰਾਬੀ)

ਸੋਢੀ ਹੋਰ ਤਾਂ ਬਿਸਤਰੇ ਚੁੱਕ ਗਏ ਧੀਰਮੱਲ ਆ ਬਹੁਤ ਲਾਚਾਰ ਹੋਯਾ
ਭੈੜੇ ਸ਼ੀਹੇਂ ਮਸੰਦ ਦੇ ਲੱਗ ਆਖੇ ਬਹੁਤਾ ਝਗੜਾ ਕਰਨ ਨੂੰ ਤਿਆਰ ਹੋਯਾ
ਡੇਰਾ ਲੁੱਟ ਲੌ ਏਹ ਸਲਾਹ ਕੀਤੀ ਗੁਰੂ ਮਾਰ ਦੇਵੋ ਹੰਕਾਰ ਹੋਯਾ
ਦਿਨ ਦੂਸਰੇ ਉੱਠਦੇ ਸਾਰ ਹੀ ਜੀ ਸ਼ੀਹਾਂ ਘੋੜੇ ਉਤੇ ਅਸਵਾਰ ਹੋਯਾ
ਲੈਕੇ ਆਦਮੀ ਆਪਣੇ ਪੱਖ ਦੇ ਜੋ ਘਰ ਸਤਿਗੁਰਾਂ ਵੱਲ ਬੁਰਯਾਰ ਹੋਯਾ
ਲੁੱਟ ਪੁੱਟ ਲਿਆ ਅਸਬਾਬ ਸਾਰਾ ਰੌਲਾ ਪਿੰਡ ਦੇ ਵਿਚ ਅਪਾਰ ਹੋਯਾ
ਸ਼ੀਹੇਂ ਗੁਰਾਂ ਤੇ ਗੋਲੀ ਚਲਾਇ ਦਿੱਤੀ ਰਾੱਖਾ ਉਨ੍ਹਾਂ ਦਾ ਆਪ ਕਰਤਾਰ ਹੋਯਾ
ਮੱਥਾ ਚੱਟਕੇ ਕੰਧ ਦੇ ਵਿਚ ਵੱਜੀ ਵਿੰਗਾ ਵਾਲ ਨ ਇਕ ਵਿਚਾਰ ਹੋਯਾ
ਮਾਲ ਕਈ ਹਜ਼ਾਰ ਦਾ ਲੈ ਗਏ ਧੀਰ ਮੱਲ ਬਹੁ ਖੁਸ਼ ਗਵਾਰ ਹੋਯਾ
ਝੱਟ ਕਰਕੇ ਕੂਚ ਕਰਤਾਰ ਸਿੰਘਾ ਕਰਤਾਰ ਪੁਰੇ ਨੂੰ ਆ ਉਡਾਰ ਹੋਯਾ

(ਸਤਿਗੁਰਾਂ ਦੀ ਧੀਰਜ)

ਦੁਸ਼ਟ ਕਰ ਗਏ ਦੁਸ਼ਟਤਾਈ ਭਾਵੇਂ ਸਤਿਗੁਰ ਅਡੋਲ ਸਮੇਰ ਰਹੇ
ਬੁਰਾ ਭਲਾ ਨ ਆਖਿਆ ਕਿਸੇ ਨੂੰ ਭੀ ਮਾਲਾ ਨਾਮ ਨਚਿੰਤ ਹੋ ਫੇਰ ਰਹੇ
ਹਿਰਖ ਸੋਗ ਨ ਚਿਤ ਤੇ ਕੁਝ ਧਰਿਆ ਗੋਲੀ ਚੱਲਿਆਂ ਬੈਠ ਦਲੇਰ ਰਹੇ
ਓਹ ਮੂਰਖ ਲੋਗ ਕਰਤਾਰ ਸਿੰਘਾ ਕੰਡੇ ਆਪਣੀ ਰਾਹੀਂ ਬਖੇਰ ਰਹੇ

( ਮੱਖਨ ਸ਼ਾਹ ਤੇ ਹੋਰ ਸਿੱਖ )

ਡੇਰਾ ਮੱਖਣ ਦਾ ਪਿੰਡੋਂ ਬਾਹਰ ਹੈ ਸੀ ਓਸ ਸੁਣ ਲਈ ਕਾਰਵਾਈ ਝਬਦੇ
ਉਹ ਬਿਅਦਬੀ ਨੂੰ ਜਰ ਸਕਿਆ ਨ ਓਸ ਸਭ ਨੂੰ ਬਾਤ ਸੁਨਾਈ ਝਬਦੇ
ਝੱਟ ਤਿਆਰ ਹੋਕੇ ਸਣੇ ਸਾਥੀਆਂ ਦੇ ਧੀਰਮੱਲ ਪਿਛੇ ਕੀਤੀ ਧਾਈ ਝਬਦੇ
ਪਿਛੋਂ ਗੁਰੂ ਜੀ ਦੇ ਸਿੱਖ ਸਿਦਕ ਵਾਲੇ ਕੀਤੀ ਉਨ੍ਹਾਂ ਭੀ ਪੈਰ ਉਠਾਈ ਝਬਦੇ
ਧੀਰ ਮੱਲ ਜਾਂਦਾ ਨੇੜੇ ਘੇਰ ਗਿਆ ਦੋਤਰਫ ਤੋਂ ਛਿੜੀ ਲੜਾਈ ਝਬਦੇ

ਧੀਰ ਧੀਰਜ ਨੂੰ ਛੱਡ ਨੱਠ ਗਿਆ ਪਿੱਛੋਂ ਸਾਥੀਆਂ ਦੂੰਬ ਦਬਾਈ ਝਬਦੇ
ਮੱਖਨ ਸ਼ਾਹ ਡੇਰਾ ਸਾਰਾ ਲੁੱਟ ਲਿਆ ਚੀਜ਼ ਵਸਤ ਸੋ ਜਮ੍ਹਾ ਕਰਾਈ ਝਬਦੇ
ਮਾਤਾ ਵੱਡੀ ਦੇ ਪਾਸ ਕਰਤਾਰ ਸਿੰਘਾ ਦੂਣ ਚੌਣੀ ਆ ਵਸਤ ਟਿਕਾਈ ਝਬਦੇ

(ਸਤਿਗੁਰੂ ਜੀ ਨੇ ਧੀਰ ਮੱਲ ਦਾ ਅਸਬਾਬ ਵਾਪਸ ਕਰਾ ਦੇਣਾ)

ਸਤਿਗੁਰਾਂ ਤਾਈਂ ਜਦੋਂ ਖ਼ਬਰ ਹੋਈ ਕਹਿਆ ਉਨ੍ਹਾਂ ਸਭ ਵਸਤ ਮੁੜਾਉ ਜਲਦੀ
ਸਾਨੂੰ ਲੋੜ ਨ ਇਨ੍ਹਾਂ ਪਦਾਰਥਾਂ ਦੀ ਸਭ ਕੁਝ ਓਹਨੂੰ ਦੇਕੇ ਆਉ ਜਲਦੀ
ਧੀਰਮੱਲ ਭੁੱਖਾ ਮਾਯਾ ਡੈਨ ਦਾ ਏ ਜਾਕੇ ਓਸੇ ਦੇ ਹੀ ਗਲ ਪਾਉ ਜਲਦੀ
ਲਾਉ ਦੇਰ ਨ ਮੂਲ ਕਰਤਾਰ ਸਿੰਘਾ ਸਾਰੀ ਸਾਂਭ ਕੇ ਵਸਤ ਪੁਚਾਉ ਜਲਦੀ

(ਤਥਾ)

ਬਿਨ੍ਹਾਂ ਇਕ ਸ੍ਰੀ ਆਦਿ ਗ੍ਰੰਥ ਜੀ ਦੇ ਹੋਰ ਸਭ ਅਸਬਾਬ ਮੁੜਾ ਦਿੱਤਾ
ਸਿੱਖਾਂ ਮਾਤਾ ਨੂੰ ਆਖਕੇ ਰੱਖ ਲਿਆ ਅੰਦਰ ਅਦਬ ਦੇ ਨਾਲ ਟਿਕਾ ਦਿੱਤਾ
ਨਾਵਾਂ ਸਤਿਗੁਰੂ ਪ੍ਰਗਟ ਜਹਾਨ ਹੋਯਾ ਇਕ ਦੂਜੇ ਨੇ ਸੁਣ ਸੁਣਾ ਦਿੱਤਾ
ਆਕੇ ਮੱਖਣ ਸ਼ਾਹ ਕਰਤਾਰ ਸਿੰਘਾ ਸੱਚਾ ਪਰਖ ਕੇ ਗੁਰੂ ਦਿਖਾ ਦਿੱਤਾ

(ਸੰਗਤਾਂ ਦੀ ਆਵਾ ਜਾਈ)

ਹੋਈਆਂ ਖ਼ਬਰਾਂ ਦੇਸ ਦੇ ਵਿੱਚ ਸਾਰੇ ਆਈਆਂ ਸੰਗਤਾਂ ਹੁਮ ਹੁਮਾ ਕਰਕੇ
ਚਾਉ ਦਰਸ਼ਨਾਂ ਦੇ ਸਿੱਖਾਂ ਸਿਦਕੀਆਂਨੂੰ ਦੂਰੋਂ ਦੂਰੋਂ ਪਾਉਂਦੇ ਦਰਸ ਆ ਕਰਕੇ
ਕਾਰ ਭੇਟ ਦਸਵੰਧ ਤੇ ਹੋਰ ਚੀਜ਼ਾਂ ਅੱਗੇ ਰੱਖਦੇ ਪਰੇਮ ਜਤਾ ਕਰਕੇ
ਸੁੰਦਰ ਰੂਪ ਭਰਿਆ ਵੱਡੀ ਸ਼ਾਂਤੀ ਦਾ ਖੁਸ਼ ਹੋਣ ਸੱਭੇ ਦਰਸ਼ਨ ਪਾ ਕਰਕੇ
ਵਧੀਆਂ ਵਿਚ ਬਕਾਲੇ ਦੇ ਰੌਣਕਾਂ ਆ ਗੁਰਾਂ ਨਾਮ ਪਰਵਾਹ ਵਗਾ ਕਰਕੇ
ਤਾਰੇ ਜੀਵ ਬੇਅੰਤ ਕਰਤਾਰ ਸਿੰਘਾ ਸਤਿਨਾਮ ਉਪਦੇਸ਼ ਸੁਨਾ ਕਰਕੇ

(ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸ੍ਰੀ ਅੰਮ੍ਰਿਤਸਰ ਜੀ ਆਉਣਾ)

ਮੱਖਣਸ਼ਾਹ ਰਿਹਾ ਕੁਝ ਦਿਨ ਓਥੇ ਹੋਯਾ ਸਫ਼ਲ ਕਰਕੇ ਸੇਵਾ ਭਾਰੀਆਂ ਨੇ
ਅੰਤ ਘਰ ਨੂੰ ਜਾਵਨਾ ਚਾਹਯਾ ਜੀ ਲੱਈਆਂ ਓਸਨੇ ਕਰ ਤਿਆਰੀਆਂ ਨੇ
ਸਤਿਗੁਰੂ ਜੀ ਭੀ ਨਾਲ ਤਿਆਰ ਹੋਏ ਸੈਰ ਕਰਨ ਦੀਆਂ ਇੱਛਾ ਧਾਰੀਆਂ ਨੇ
ਗੋਇੰਦਵਾਲ ਹੁੰਦੇ ਅੰਮ੍ਰਿਤਸਰ ਪਹੁੰਚੇ ਵਿਚ ਰਾਹਾਂ ਦੇ ਸੰਗਤਾਂ ਤਾਰੀਆਂ ਨੇ
ਡੇਰੇ ਜਾ ਲਾਇ ਸੁਧਾਸਰ ਕੰਢੇ ਕੀਤਾ ਵੇਖਕੇ ਖੋਟ *ਪੁਜਾਰੀਆਂ ਨੇ

---

*ਓਸ ਵੇਲੇ ਸ੍ਰੀ ਦਰਬਾਰ ਸਾਹਿਬ ਭੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਚਲੇ ਜਾਣ ਪਿਛੋਂ ਧੀਰਮਲਦੇ ਹੀ ਹੱਥ ਵਿਚ ਸੀ, ਓਸ ਵੇਲੇ ਏਥੇ ਏਹਨਾਂ ਪੁਜਾਰੀਆਂਦਾ ਸਿਲਸਿਲਾ ਨਹੀਂ ਸੀ। ਕੋਈ ਖਾਸ ਨਿਸਚਾ ਨਹੀਂ ਕੀਤਾ ਜਾਂਦਾ, ਖੋਜੀਆਂ ਦੇ ਕਈ ਖਯਾਲ ਹਨ।

ਕਰ ਮੰਦਰ ਬੰਦ ਕਰਤਾਰ ਸਿੰਘਾ ਲਾਂਭੇ ਹੋ ਗਏ ਮਾਰ ਉਡਾਰੀਆਂ ਨੇ

(ਖੋਟੀ ਨੀਤ)

ਖੋਟ ਥਾਪਿਆ ਇਹ ਓਹਨਾਂ ਮੂਰਖਾਂ ਨੇ ਮਾਲਕ ਆਇ ਗਿਆ ਦਰਬਾਰ ਦਾ ਜੀ
ਮਤਾਂ ਮੰਦਰ ਮੱਲਕੇ ਬੈਠ ਜਾਵੇ ਡਰ ਲੋਭ ਦਾ ਉਨ੍ਹਾਂ ਨੂੰ ਮਾਰਦਾ ਜੀ
ਸੱਡਾ ਬਾਲ ਬੱਚਾ ਏਥੋਂ ਪਲੇ ਸਾਰਾ ਖਾਉਂ ਬਨਿਆਂ ਹੈ ਰੋਜ਼ਗਾਰ ਦਾ ਜੀ
ਲਾਂਭੇ ਹੋ ਗਏ ਵੇਖ ਕਰਤਾਰ ਸਿੰਘਾ ਤਾਕ ਬੰਦ ਕਰ ਦਰਸ਼ਨੀ ਦਵਾਰ ਦਾ ਜੀ

(ਵਾਕ ਕਵੀ)

ਵੱਸ ਕੀਹ ਸੀ ਉਨ੍ਹਾਂ ਪੁਜਾਰੀਆਂ ਦੇ ਉਹ ਖਾਂਦੇ ਹੈਸਨ ਪੂਜਾ ਧਾਨ ਭਾਈ
ਏਸ ਧਾਨ ਦੇ ਵਿੱਚ ਇਹ ਬਰਕਤਾਂ ਨੇ ਬੁੱਧ ਹਾਰ ਬਹਿੰਦੇ ਇਨਸਾਨ ਭਾਈ
ਮਾਲ ਮੁਫ਼ਤ ਦਾ ਸਭ ਨੂੰ ਗਾਲਦਾਏ ਰਹਿੰਦੀ ਲੱਜਿਆ ਸ਼ਰਮ ਨ ਆਨ ਭਾਈ
ਬਿਨ੍ਹਾਂ ਮਿਹਨਤੋਂ ਪੈਸਾ ਜੋ ਹੱਥ ਆਵੇ ਉਹ ਬੇਗ਼ੈਰੱਤਾ ਕਰੇ ਪਛਾਨ ਭਾਈ
ਗੁਰਦਵਾਰਿਆਂ ਮੰਦਰਾਂ ਵਿੱਚ ਰਹਿਣਾ ਔਖਾ ਕੰਮ ਹੈ ਕਰੋ ਧਿਆਨ ਭਾਈ
ਬਿਨ੍ਹਾਂ ਭਗਤੀ ਪ੍ਰੇਮ ਤੇ ਭਜਨ ਬਾਝੋਂ ਔਖਾ ਪੂਜਾ ਦਾ ਧਾਨ ਪਚਾਨ ਭਾਈ
ਕਿਰਤ ਧਰਮ ਦੀ ਕਰਕੇ ਖਾਵਨੀ ਜੋ ਚਿੱਤ ਸਾਫ਼ ਕਰੇ ਬੁੱਧੀਵਾਨ ਭਾਈ
ਪੂਜਾ ਖਾਵਨੀ ਬਿਨ੍ਹਾਂ ਕਮਾਈ ਦੇ ਜੋ ਕਰੇ ਬੁੱਧ ਮਲੀਨ ਸੁਜਾਨ ਭਾਈ
ਰਹਿਕੇ ਮਹਾਂ ਪੁਰਖਾਂ ਦੀਆਂ ਜਗ੍ਹਾਂ ਉੱਤੇ ਮਸਤ ਹੋ ਜੋ ਪਾਪ ਕਮਾਨ ਭਾਈ
ਉਹ ਮਰਕੇ ਕੁੱਤੇ ਦੀ ਜੂਨ ਪਾਵਣ ਮੁਰਦਾਰ ਖਾਵਨ ਬੇਈਮਾਨ ਭਾਈ
ਜਤ ਸਤ ਤੇ ਧਰਮ ਪ੍ਰੇਮ ਬਾਝੋਂ ਪੂਜਾ ਖਾਨ ਜੋ ਮਜੇ ਉਡਾਨ ਭਾਈ
ਓਹ ਪਾਉਂਦੇ ਜੂਨ ਚਮਗਿੱਦੜਾਂ ਦੀ ਖਾਧਾ ਮੂੰਹ ਥਾਣੀ ਉਲਟਾਨ ਭਾਈ
ਜਿਹੜੇ ਥਾਂ ਪਰੇਮ ਦੇ ਕੁੱਠਿਆਂ ਦੇ ਓਥੇ ਝੱਟ ਪਰੇਮੀ ਲੰਘਾਨ ਭਾਈ
ਸੇਵਾ ਕਰਕੇ ਦੇਹੀ ਨੂੰ ਸਫ਼ਲ ਕਰਦੇ ਸਦਾ ਭਗਤੀ ਕਰਨ ਭਗਵਾਨ ਭਾਈ
ਔਖਾ ਉਨ੍ਹਾਂ ਨੂੰ ਭੀ ਇਹ ਧਾਨ ਪਚਨਾ ਵੰਡ ਖਾਨ ਜਿਹੜੇ ਕਰਨ ਦਾਨ ਭਾਈ
ਜਿਹੜੇ ਕਰ ਸਮੂਲਚਾ ਹਜ਼ਮ ਜਾਂਦੇ ਕੌਡੀ ਅਰਥ ਭਲੇ ਨਾਹੀਂ ਲਾਨ ਭਾਈ
ਫੇਰ ਨਿਕਲੇ ਅੰਤ ਦੁਖਾਧਾ ਹੋਕੇ ਗਾਲੇ ਜੜ੍ਹਾਂ ਤੋੜੀ ਖ਼ਾਨਦਾਨ ਭਾਈ
ਸਾਂਝੀ ਗੱਲ ਮੈਂ ਕਹੀ ਕਰਤਾਰ ਸਿੰਘਾ ਗੁੱਸਾ ਕਰੇ ਨ ਕੋਈ ਨਾਦਾਨ ਭਾਈ

(ਸ੍ਰੀ ਗੁਰੂ ਜੀ ਨੇ ਵੱਲੇ ਪਿੰਡ ਜਾ ਰਹਿਣਾ)

ਜਿੱਥੇ ਥਾਨ ਬਣਯਾਂ ਹੁਣ ਥੜ੍ਹਾ ਸਾਹਿਬ ਹੇਠ ਬੇਰ ਓਥੇ ਬੈਠ ਗਏ ਗੁਰ ਜੀ
ਬੇਈਮਾਨੀ ਜੁੰਮੇਵਾਰਾਂ ਦੀ ਦੇਖ ਲਈ ਮੰਦਮਤ ਖੋਟੇ ਪਰਖ ਲਏ ਗੁਰ ਜੀ
ਬਹੁਤ ਦੇਰ ਹੋਈ ਆਯਾ ਕੋਈ ਨ ਜਾਂ ਮੂੰਹੋਂ ਬਚਨ੍ਹ ਸਰਾਪ ਦੇ ਕਹੇ ਗੁਰ ਜੀ

*ਅੰਮ੍ਰਿਤਸਰੀਏ ਨ ਅੰਦੂਸੜੀਏ ਨੇ ਭਰਮ ਵਿੱਚਜਿਨ੍ਹਾਂ ਤਿਆਗਦਏਗੁਰ ਜੀ
ਵਿਚ ਅੰਮ੍ਰਿਤਸਰ ਇਸ਼ਨਾਨ ਕਰਕੇ ਵੱਲੇ ਵੇਰਕੇ ਦੇ †ਰਾਹ ਪਏ ਗੁਰ ਜੀ
ਵੱਲੇ ਪਿੰਡ ਦੇ ਵਿੱਚ ਕਰਤਾਰ ਸਿੰਘਾ ਇਕ ਮਾਈ ਦੇ ਘਰ ਜਾ ਰਹੇ ਗੁਰ ਜੀ

(ਸ੍ਰੀ ਅੰਮ੍ਰਿਤਸਰ ਜੀ ਦੀ ਸੰਗਤ ਨੇ ਦਿਨੇ ਵੱਲੇ ਜਾ ਦਰਸ਼ਨ ਕਰਨੇ)

ਜਦੋਂ ਗੁਰੂ ਜੀ ਉਠਕੇ ਚਲੇ ਗਏ ਪਿੱਛੋਂ ਸੰਗਤਾਂ ਬਹੁਤ ਪਛਤਾਈਆਂ ਜੀ
ਦਿਨ੍ਹੇ ਉਠਕੇ ਲੈਕੇ ਕਾਰ ਭੇਟਾ ਪਹਿਲਾਂ ਬੀਬੀਆਂ ਮਾਈਆਂ ਧਾਈਆਂ ਜੀ
ਚਰਨ ਜਾ ਫੜੇ ਸਤਿਗੁਰੂ ਜੀ ਦੇ ਚੀਜ਼ਾਂ ਵਸਤਾਂ ਬਹੁਤ ਚੜ੍ਹਾਈਆਂ ਜੀ
ਪਿੱਛੋਂ ਸੁਣਕੇ ਪੈ ਵਹੀਰ ਗਿਆ ਵੱਲੇ ਰੌਣਕਾਂ ਜਾ ਵਧਾਈਆਂ ਜੀ
ਤੁਸਾਂ ਨਗਰੀ ਤਾਈਂ ਸਰਾਪ ਦਿੱਤਾ ਹੱਥ ਜੋੜਕੇ ਆਖਿਆ ਮਾਈਆਂ ਜੀ
ਸਾਨੂੰ ਬਖਸ਼ੋ ਕੁਝ ਨ ਦੋਸ਼ ਸੱਡਾ ਮੁਫਤ ਖੋਰਿਆਂ ਦੀਆਂ ਬੁਰਿਆਈਆਂ ਜੀ
ਵੇਖ ਨਿਸਚਾ ਉਨ੍ਹਾਂ ਦਾ ਗੁਰਾਂ ਕਹਿਆ ਇਹ ਮਾਈਆਂ ਰੱਬ ਰਜਾਈਆਂ ਜੀ
ਵਿੱਚ ਮਾਈਆਂ ਸਦਾ ਪਰੇਮ ਰਹੂ ਚੱਲ ਗੁਰਾਂ ਦੀ ਸ਼ਰਨੀ ਆਈਆਂ ਜੀ
ਹੁਣ ਤੱਕ ਪ੍ਰਤੱਖ ਇਹ ਦੇਖੀਦਾ ਏ ਮਾਈਆਂ ਵਿੱਚ ਪਰੇਮ ਸਵਾਈਆਂ ਜੀ
ਸੇਵਾ ਭਗਤੀ ਪ੍ਰੇਮ ਕਰਤਾਰ ਸਿੰਘਾ ਕਰਨ ਮਾਈਆਂ ਬਹੁ ਭਲਿਆਈਆਂ ਜੀ

( ਸੰਗਤ ਦਾ ਪ੍ਰੇਮ )

ਕਿਹਾ ਬਹੁਤ ਪਰੇਮੀਆਂ ਜ਼ੋਰ ਦੇਕੇ ਦਯਾ ਆਪਣੇ ਦਾਸਾਂ ਤੇ ਧਾਰੀਏ ਜੀ
ਖਿਮਾ ਕਰ ਕੇ ਆਪਣੇ ਨਗਰ ਚੱਲੋ ਸਿੱਖ ਸੇਵਕਾਂ ਦੇ ਤਾਈਂ ਤਾਰੀਏ ਜੀ
ਮੰਦਰ ਆਪਦਾ ਤੇ ਨਗਰ ਆਪਦਾ ਹੈ ਕੀਹ ਲੱਗਦੇ ਹੈਨ‡ਪੁਜਾਰੀਏ ਜੀ
ਦਿਹੋ ਹੁਕਮ ਇਨ੍ਹਾਂ ਮਨਮੁਖਾਂ ਤਾਈਂ ਸਜ਼ਾ ਦੇਇਕੇ ਬਾਹਰ ਨਿਕਾਰੀਏ ਜੀ
ਚੱਲੋ ਚਰਨ ਪਾਵੋ ਸਾਡੀ ਆਸ ਪੂਰੋ ਸੇਵਾ ਕਰਕੇ ਜਨਮ ਸੁਧਾਰੀਏ ਜੀ
ਦਯਾ ਰੱਖੋ ਹਮੇਸ਼ ਕਰਤਾਰ ਸਿੰਘਾ ਨਗਰ ਆਪਣਾ ਨਹੀਂ ਵਿਸਾਰੀਏ ਜੀ

( ਸਤਿਗੁਰੂ ਜੀ ਦੇ ਬਚਨ )

ਇਹ ਗੁਰੂ ਕੀ ਨਗਰੀ ਗੁਰੂ ਰੱਖਾ ਹੋਣ ਰੌਣਕਾਂ ਅਪਰ ਅਪਾਰ ਸਿੱਖੋ

---

*ਮਲੂਮ ਹੁੰਦਾ ਹੈ ਕਿ ਧੀਰਮਲ ਦਿਆਂ ਚਾਟੜਯਾਂ ਨੇ ਸ੍ਰੀ ਗੁਰੂ ਤੇਗਬਹਾਦਰ ਜੀ ਦੇ ਪ੍ਰਗਟ ਹੋਣ ਦੀ ਗੱਲ ਨੂੰ ਰੌਲੇ ਵਿੱਚ ਪਾ ਰੱਖਯਾ ਸੀ। ਏਸੇ ਵਾਸਤੇ ਰਾਮਦਾਸਪੁਰੇ ਦੇ ਲੋਕਾਂ ਨੇ ਸ੍ਰ। ਗੁਰੂ ਜੀ ਦੀ ਆਓਭਗਤ ਨ ਕੀਤੀ।

†ਥੜੇ ਸਾਹਿਬ ਤੋਂ ਚੱਲਕੇ ਮਾਲਮੰਡੀ ਦੇ ਪਾਸ ਜਿੱਥੇ ਹੁਣ ਦਮਦਮਾ ਸਾਹਿਬ ਗੁਰਦਵਾਰਾ ਹੈ, ਜਾ ਬੈਠੇ ਤੇ ਓਥੋਂ ਵੱਲੇ ਚਲੇ ਗਏ।

‡ਕਈ ਵਿਦਵਾਨ ਖ਼ਯਾਲ ਕਰਦੇ ਹਨ ਕਿ ਛੇਵੇਂ ਗੁਰੂ ਜੀ ਜਾਂਦੇ ਹੋਏ ਸ੍ਰੀਦਰਬਾਰ ਸਾਹਿਬ ਦੀਸੇਵਾ ਸ੍ਰੀ ਅੰਮ੍ਰਿਤਸਰ ਦੇ ਚੌਧਰੀਆਂ ਨੂੰ ਸੌਂਪ ਗਏ ਸਨ ਤੇ ਇਹ ਕ੍ਰਮ ਓਹਨਾਂ ਦਾ ਹੀ ਸੀ ਕਿ ਸਾਡਾ ਚੌਧਰਪੁਣਾ ਨ ਖੁੱਸ ਜਾਵੇ।

ਇਹ ਸੁਖੀ ਤੇ ਸੰਘਣੀ ਬਹੁਤ ਵੱਸੇ ਵੱਡੇ ਗੁਰਾਂ ਨੇ ਕਹਿਆ ਉਚਾਰ ਸਿੱਖੋ
ਹੈ ਤੁਸਾਂ ਤੇ ਗੁਰਾਂ ਦੀ ਬਹੁਤ ਖੁਸ਼ੀ ਗੁਰ ਭਗਤੀ ਕਰੋ ਪਿਆਰ ਸਿੱਖੋ
ਸਾਨੂੰ ਪਰਤਕੇ ਜਾਵਨਾ ਨਹੀਂ ਬਣਦਾ ਅਸੀਂ ਜਾਵਾਂਗੇ ਅਗ੍ਹਾਂ ਪਧਾਰ ਸਿੱਖੋ
ਕੀਤਾ ਬਹੁਤ ਵਿਰੋਧ ਹੈ ਮੂਰਖਾਂ ਨੇ ਮਨਮੁਖਤਾ ਹਿਰਦੇ ਧਾਰ ਸਿੱਖੋ
ਇਹਨਾਂ ਗੁਰੂ ਤੋਂ ਮੂੰਹ ਛਪਾਇ ਲਿਆ ਧਰ ਪੂਜਾ ਦੇ ਲੋਭ ਨੂੰ ਭਾਰ ਸਿੱਖੋ
ਗੁਰੂ ਪੂਜਾ ਦੇ ਖਾਣ ਦੇ ਨਹੀਂ ਭੁੱਖੇ ਇਹੋ ਖਾਣ ਤੇ ਮਰਨ, ਗਵਾਰ ਸਿੱਖੋ
ਜਪ ਤਪ ਤੋਂ ਬਿਨ੍ਹਾਂ ਇਹ ਖਾ ਪੂਜਾ ਅੰਤ ਕਾਲ ਨੂੰ ਹੋਣ ਲਾਚਾਰ ਸਿੱਖੋ
ਸਾਡੇ ਨਾਲ ਕੀਤੀ ਇਹਨਾਂ ਈਰਖਾ ਹੈ ਬਣੇ ਈਰਖਾ ਰਹਿਣ ਸ਼ਕਾਰ ਸਿੱਖੋ
ਹਿਰਸ ਈਰਖਾ ਦੀ ਅੱਗ ਰਹੇ ਬਲਦੀ ਰਹਿਨ ਸੜਦੇ ਸਣੇ ਪ੍ਰਵਾਰ ਸਿੱਖੋ
ਲੋਭ ਪੂਜਾ ਦੇ ਤੇ ਮਨਮੁਖ ਬਣੇ ਪੂਜਾ ਦੇਵੇਗੀ ਜੜ੍ਹਾਂ ਨੂੰ ਗਾਰ ਸਿੱਖੋ
ਫਸੇ ਰਹਿਣਗੇ ਕਾਮ ਕ੍ਰੋਧ ਅੰਦਰ ਸਦਾ ਕਰਨ ਬੁਰਿਆਈ ਦੀ ਕਾਰ ਸਿੱਖੋ
ਕੋਡੀ ਧਰਮਦੀ ਧਰਮ ਤੇ ਲਾਉਨ ਗੇ ਨ ਵਿੰਚ ਰੁੜ੍ਹਨਗੇ ਵਿਸ਼ੇ ਵਿਕਾਰ ਸਿੱਖੋ
ਖਾ ਖਾ ਕੇ ਬੁੱਧ ਮਲੀਨ ਹੋਸੀ ਅੰਤ ਪੈਣ ਗੇ ਨਰਕ ਮਝਾਰ ਸਿੱਖੋ
ਧਰਮ ਤਖ਼ਤ ਤੇ ਬੈਠ ਕੁਧਰਮ ਕਰਸਨ ਸਾਰੇ ਜੱਗ ਦੀ ਲੈਨ ਫਟਕਾਰ ਸਿੱਖੋ
ਚਮਗਿੱਦੜ ਬਣਨ ਕਰਤਾਰ ਸਿੰਘਾ ਪੁੱਠੇ ਲਟਕੇ ਕਰਨ ਪੁਕਾਰ ਸਿੱਖੋ

( ਸ੍ਰੀ ਗੁਰੂ ਜੀ ਨੇ ਵਾਪਸ ਬਕਾਲੇ ਜਾਣਾ )

ਮੱਖਣ ਸ਼ਾਹ ਤਾਂ ਵੱਲੇ ਤੋਂ ਚਲਾ ਗਿਆ ਪਿੰਡ ਆਪਣੇ ਨੂੰ ਖੁਸ਼ੀ ਧਾਰ ਕਰਕੇ
ਸਤਿਗੁਰੂ ਜੀ ਤਾਰ ਕੇ ਦੇਸ ਮਾਝਾ ਮੁੜੇ ਵੱਲ ਬਕਾਲੇ ਮੁਹਾਰ ਕਰਕੇ
ਨਦੀ ਮੇਘ ਦੀ ਤਰਜ਼ ਤੇ ਸੈਰ ਕਰਦੇ ਸਿੱਖਾਂ ਸੇਵਕਾਂ ਦੇ ਤਾਈਂ ਤਾਰ ਕਰਕੇ
ਜਾ ਰਹੇ ਬਕਾਲੇ ਕਰਤਾਰ ਸਿੰਘਾ ਸਿੱਖ ਪੂਜਦੇ ਨਿਸਚਾ ਧਾਰ ਕਰਕੇ

( ਵਾਕ ਕਵੀ )

ਗੁਰ ਗੱਦੀ ਹੈ ਵੱਡੀ ਅਜੱਰ ਵਸਤੂ ਜੋ ਲਾਇਕ ਹੋਵੇ ਲਵੇ ਪਾਇ ਭਾਈ
ਤਖ਼ਤ ਮਿਲੇ ਓਹਨੂੰ ਜਿਹੜਾ ਯੋਗ ਹੋਵੇ ਸਤਿਗੁਰੂ ਜੀ ਗਏ ਲਖਾਇ ਭਾਈ
ਗੱਦੀ ਜਦ ਤੋਂ ਸੋਢੀਆਂ ਵਿਚ ਰਹੀ ਲੱਗ ਪਏ ਝਗੜੇ ਪੈਣ ਆਇ ਭਾਈ
ਪ੍ਰਿਥੀ ਚੰਦ ਅਤੇ ਧੀਰ ਮੱਲ ਨੇ ਜੀ ਕੀਤੀ ਘੱਟ ਨਾਹੀਂ ਰਾਮਰਾਇ ਭਾਈ
ਥਾਉਂ ਥਾਈਂ ਸੋਢੀ ਦਾਹਵੇ ਬੰਨ੍ਹ ਰਹੇ ਪੂਜਾ ਧਾਨ ਤੇ ਰਹੇ ਲਲਚਾਇ ਭਾਈ
ਇਹਨਾਂ ਝਗੜਿਆਂ ਵਿਚ ਮਸੰਦਾਂ ਦੇ ਜੀ ਲੱਗਗਏ ਅੱਛੀਤਰ੍ਹਾਂ ਦਾਇ ਭਾਈ
ਸੋਢੀ ਜਿਹੜਾ ਮਸੰਦਾਂ ਨੂੰ ਦੇਇ ਗੱਫੇ ਦੇਣ ਸੰਗਤਾਂ ਉਧਰ ਝੁਕਾਇ ਭਾਈ

ਚੰਗੇ ਹੱਥ ਰੰਗੇ ਮੁਫ਼ਤ ਖੋਰਿਆਂ ਨੇ ਜਿਨ੍ਹੂੰ ਚਾਹੁੰਦੇ ਦੇਨ ਪੁਜਾਇ ਭਾਈ
ਜਿੱਥੇ ਬੈਠਦੇ ਕਰਨ ਬਕਵਾਸ ਐਸੇ ਦਿਲਾਂ ਵਿਚ ਗੁਮਾਨ ਸਮਾਇ ਭਾਈ
ਜਿੱਥੇ ਝਾੜੀਏ ਅਸੀਂ *ਅਸਤੀਨਜਾਕੇ ਲੱਈਏ ਬੀਸੋਂ ਹੀ ਗੁਰੂ ਬਨਾਇ ਭਾਈ
ਖਾਸ ਕਰ ਮਾਤਾ †ਕ੍ਰਿਸ਼ਨ ਕੌਰ ਦੇ ਘਰ ਰਹੇ ਬਹੁਤ ਅਧਮੂਲ ਮਚਾਇ ਭਾਈ
ਸਤਿਗੁਰੂ ਏਧਰ ਕਰਤਾਰ ਸਿੰਘਾ ਬਹੁਤ ਧੀਰਜ ਨਰਮ ਸੁਭਾਇ ਭਾਈ.

(ਸੂਰਜ ਮੱਲ ਦਾ ਬਖੇੜਾ)

ਸੂਰਜ ਮੱਲ ਭਰਾ ਸੀ ਨੌਮ ਗੁਰਦਾ ਓਹ ਆਪਣੀ ਬਣਤ ਬਨਾਉਣ ਲੱਗਾ
ਕਿਸ਼ਨ ਕੌਰ ਮਾਤਾ ਜੀ ਨੂੰ ਏਸ ਤਰ੍ਹਾਂ ਪੱਟੀ ਹੋਰ ਹੀ ਉਹ ਪੜ੍ਹਾਉਣ ਲੱਗਾ
ਮੇਰੇ ਪੋਤੇ ਨੂੰ ਸ੍ਰੀ ਹਰਿਕਿਸ਼ਨ ਦੇ ਥਾਂ ਗੋਂਦੀ ਪਾ ਲੌ ਇਹ ਸਿਖਾਉਣ ਲੱਗਾ
ਗੁਰ ਗੱਦੀ ਦਾ ਦਿਓ ਸਾਮਾਨ ਓਹਨੂੰ ਵਿੱਚ ਲੋਭ ਦੇ ਲੱਤ ਫਸਾਉਣ ਲੱਗਾ
ਦਿੱਤਾ ਕਰਨ ਮਨਜ਼ੂਰ ਮਸੰਦਾਂ ਨੇ ਨ ਓਹ ਈਰਖਾ ਫੇਰ ਰਖਾਉਣ ਲੱਗਾ
ਰੱਖੇ ਝਗੜਾ ਨਿੱਤ ਕਰਤਾਰ ਸਿੰਘਾ ਦਿਨੋ ਦਿਨ ਵਿਵਾਦ ਵਧਾਉਣ ਲੱਗਾ

(ਮਾਤਾ ਕਿਸ਼ਨ ਕੌਰ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਬੁਲਾਉਣਾ)

ਮਾਤਾ ਤੰਗ ਪਈ ਬਹੁਤੇ ਝੇੜਿਆਂ ਤੋਂ ਓਸ ਦਿਲ ਦੇ ਵਿੱਚ ਵਿਚਾਰ ਕੀਤੀ
ਗੁਰ ਗੱਦੀ ਦਾ ਮਾਲਕ ਪ੍ਰਗਟ ਹੋਯਾ ਮਿਹਰ ਜਿਸ ਉੱਤੇ ਕਰਤਾਰ ਕੀਤੀ
ਪਿਤਾ ਤੁੱਲ ਮੇਰੇ ਮਾਨ ਯੋਗ ਭੀ ਨੇ ਚਿੱਠੀ ਲਿਖਕੇ ਇਉਂ ਤਿਆਰ ਕੀਤੀ
ਗੁਰਗੱਦੀ ਦਾ ਸਾਂਭ ਸਾਮਾਨ ਲਵੋ ਮੈਂ ਹੁਣ ਤੋੜੀ ਹੈ ਸੰਭਾਰ ਕੀਤੀ
ਚਿੱਠੀ ਭੇਜਿਆ ਦੇ ਗੁਰਬਖਸ਼ ਤਾਈਂ ਸਾਰੀ ਗੱਲ ਆ ਓਸ ਇਜ਼ਹਾਰ ਕੀਤੀ
ਸਾਂਭੋ ਆਪਣਾ ਘਰ ਕਰਤਾਰ ਸਿੰਘਾ ਓਸ ਬੇਨਤੀ ਇਹ ਬਹੁ ਵਾਰ ਕੀਤੀ

( ਵਾਕ ਕਵੀ )

ਅੱਗੇ ਏਸੇ ਕੁਟੰਬ ਦੇ ਝੇੜਿਆਂ ਤੋਂ ਸਤਿਗੁਰ ਆਇ ਪਿਛਾਂ ਹੱਟ ਹੈਸਨ
ਦੂਰ ਬੈਠ ਸ਼ਰੀਕਾਂ ਦੀ ਨਜ਼ਰ ਕੋਲੋਂ ਨਾਲ ਸੁਖ ਦੇ ਕੱਟਦੇ ਝੱਟ ਹੈਸਨ
ਮੁੜ ਫੇਰ ਓਥੇ ਜਾਣਾ ਚਾਹੁੰਦੇ ਨ ਅੱਗੇ ਨਾਲੋਂ ਨਾਹੀਂ ਝੇੜੇ ਘੱਟ ਹੈਸਨ
ਏਥੇ ਨਾਲ ਅਰਾਮ ਕਰਤਾਰ ਸਿੰਘਾ ਦਿਨ ਸ਼ਾਂਤੀ ਦੇ ਰਹੇ ਕੱਟ ਹੈਸਨ

( ਤਥਾ )

ਕਿਸ਼ਨ ਕੌਰ ਜੀ ਨੇ ਦਿੱਤਾ ਜ਼ੋਰ ਬਹੁਤਾ ਥਾਨ ਆਪਣੇ ਹੀ ਮਾਨ ਪਾਈਦਾ ਜੀ
ਛੱਡ ਆਪਣੇ ਅਸਲ ਟਿਕਾਣਿਆਂ ਨੂੰ ਦੂਰ ਹਟਦਿਆਂ ਹਟ ਹੀ ਜਾਈਦਾ ਜੀ

---

*ਬੋਝਾ †ਮਾਤਾ ਕਿਸ਼ਨ ਕੌਰ ਸ੍ਰੀ ਗੁਰੂ ਹਰਿ ਕਿਸ਼ਨ ਜੀ ਦੀ ਮਾਈ ਸੀ ਤੇ ਸੂਰਜ ਮਲ ਤੇ ਸ੍ਰੀਗੁਰੂ ਤੇਗ ਬਹਾਦਰ ਜੀ ਦੀ ਪੋਤ੍ਰਿਓਂ ਨੂੰਹ ਲੱਗਦੀ ਸੀ।

ਆ ਜਗ੍ਹਾ ਸਾਂਭੋ ਹੁਣ ਵੱਡਿਆਂ ਦੀ ਕੀਹ ਮਾਨ ਹੈ ਜਗ੍ਹਾ ਪਰਾਈ ਦਾ ਜੀ
ਗੁਰ ਤਿਆਰਹੋਪਏ ਕਰਤਾਰਸਿੰਘਾ ਆੱਸ਼ਾ ਸਮਝ ਪਾਸੋਂ*ਬੜੀ ਮਾਈ ਦਾ ਜੀ

( ਸ੍ਰੀ ਸਤਿਗੁਰੂ ਜੀ ਨੇ ਬਕਾਲੇ ਤੋਂ ਕੂਚ ਕਰਨਾ )

ਸਾਉਣੋ ਪਹਿਲੀ ਸਤਾਰਾਂ ਸੌ ਇੱਕੀਆਂ ਸੀ ਸਤਿਗੁਰਾਂ ਨੇ ਕੂਚ ਕਰਾਇਆ ਜੀ
ਸਭ ਮਾਲ ਅਸਬਾਬ ਲਦਾ ਕਰਕੇ ਦੇਇ ਨਾਲ ਵਹੀਰ ਚਲਾਇਆ ਜੀ
ਦੁਖੀ ਹੋਇ ਬਕਾਲੇ ਦੇ ਲੋਗ ਸਾਰੇ ਸੱਚਾ ਦਿਲੀ ਪਰੇਮ ਜਤਾਇਆ ਜੀ
ਗੁਰਾਂ ਆਖਿਆ ਖੁਸ਼ ਅਬਾਦ ਰਹੋ ਗੁਰੂ ਭਾਗ ਲਾਵੇ ਫ਼ਰਮਾਇਆ ਜੀ
ਕਿਸੇ ਦਿਨ ਨੂੰ ਰੌਣਕਾਂ ਵਧਨ ਏਥੇ ਸੋ †ਹੁਣ ਸਮਾ ਜਾਪੇ ਆਇਆ ਜੀ
ਮਾਨ ਦਾਨ ਖੁਸ਼ੀ ਦੇਕੇ ਸਭ ਤਾਈਂ ਬੋਲ ਵਾਹਿਗੁਰੂ ਕਦਮ ਉਠਾਇਆ ਜੀ
ਡੇਰਾ ਜਾ ਬਿਆਸਾ ਤੇ ਲਾ ਦਿੱਤਾ ਸਾਰੇ ਸਾਥ ਦੇ ਤਾਈਂ ਰਲਾਇਆ ਜੀ
ਏਨੇ ਚਿਰ ਤਾਈਂ ਚਰਨਦਾਸ ਸਾਧੂ ਸ੍ਰੀ ਗ੍ਰੰਥ ਜੀ ਤਾਈਂ ਲਿਆਇਆ ਜੀ
ਗੁਰ ਉੱਠਕੇ ਅਦਬ ਦੇ ਵਿੱਚ ਖੜੇ ਫੇਰ ਮੁੱਖ ਤੋਂ ਬਚਨ ਸੁਨਾਇਆ ਜੀ
ਇਹ ਸ੍ਰੀ ਗ੍ਰੰਥ ਜੀ ਹੈਨ ਕਿਹੜੇ ਕਿਰਪਾਲ ਨੇ ਇਉਂ ਜਤਾਇਆ ਜੀ
ਧੀਰ ਮੱਲ ਨੇ ਬੜਾ ਫਸਾਦ ਖੀਤਾ ਡੇਰਾ ਆਪਦਾ ਜਦੋਂ ਲੁਟਾਇਆ ਜੀ
ਮੱਖਣਸ਼ਾਹ ਤੇ ਸਿੱਖਾਂ ਨੇ ਜ਼ੋਰ ਦੇਕੇ ਓਹਨੂੰ ਕੀਤੀ ਦਾ ਫਲ ਭੁਗਾਇਆ ਜੀ
ਓਹਦਾ ਖੋਹ ਸਾਰਾ ਅਸਬਾਬ ਆਂਦਾ ਤੁਸਾਂ ਆਖ ਕੇ ਤੁਰਤ ਮੁੜਾਇਆ ਜੀ

---

*ਮਾਤਾ ਨਾਨਕੀ ਜੀ ਦਾ। †ਸਤਿਗੁਰ ਜੀ ਦੇ ਵਾਕ ਹੁਣ ਸਫਲ ਹੋ ਰਹੇ ਹਨ, ਬਕਾਲੇ ਵਿਚ ਹਾਈ ਸਕੂਲ ਚੰਗੀ ਕਾਮਯਾਬੀ ਨਾਲ ਚੱਲ ਰਿਹਾ ਹੈ ਤੇ ਦਿਨੋ ਦਿਨ ਰੌਣਕ ਵਧ ਰਹੀ ਹੈ, ਨਵਾਂ ਤਾਲਾਬ ਭੀ ਲੱਗ ਗਿਆ ਹੈ ਤੇ ਗੁਰਦਵਾਰੇ ਦੀ ਬੜੀ ਅੱਛੀ ਹਾਲਤ ਹੈ, ਇਲਾਕੇ ਦੀ ਸਥਾਨਕ ਕਮੇਟੀ ਦੇ ਹੱਥ ਪਰਬੰਧ ਹੈ।

ਤਦੋਂ ਰੱਖ ਲਏ ਸ੍ਰੀ ਗ੍ਰੰਥ ਸਾਹਿਬ, ਸੀ ਸਿੱਖਾਂ ਇਹ ਮਤਾ ਪਕਾਇਆ ਜੀ
ਗੁਰੂ ਘਰ ਦੀ ਇਹ ਅਮੋਲ ਵਸਤੂ ਗੁਰੂ ਘਰ ਰਹਿਣਾ ਇਹਦਾ ਭਾਇਆ ਜੀ
ਮਨਮੁਖ ਦੇ ਤਾਈਂ ਕਰਤਾਰ ਸਿੰਘਾ ਮੋੜ ਦੇਵਨਾ ਕਿਸੇ ਨ ਚਾਹਿਆ ਜੀ

( ਸ੍ਰੀ ਸਤਿਗੁਰੂ ਜੀ ਦਾ ਹੁਕਮ )

ਬਿਨ੍ਹਾਂ ਆਗਿਆ ਅਸਾਂ ਦੀ ਗੁਰਾਂ ਕਹਿਆ ਸ੍ਰੀ ਗ੍ਰੰਥ ਜੀ ਕਿਉਂ ਰਖਾਇ ਭਾਈ
ਜਾਕੇ ਸੌਂਪ ਆਵੋ ਧੀਰ ਮੱਲ ਤਾਈਂ ਇਹੋ ਭਲੀ ਸਾਡੇ ਤਾਈਂ ਭਾਇ ਭਾਈ
ਉਹੋ ਲੈਕੇ ਪੂਜਾ ਕੁਟੰਬ ਪਾਲੇ ਲੋਭੀ ਲੋਭ ਨੂੰ ਰਿਹਾ ਵਧਾਇ ਭਾਈ
ਸਾਨੂੰ ਪੂਜਾ ਦੇ ਪੈਸੇ ਦਾ ਲੋਭ ਨਾਹੀਂ ਮਾਯਾ ਦਾਸੀ ਹੋ ਸੇਵ ਕਮਾਇ ਭਾਈ
ਗੁਰਗੱਦੀ ਦੀ ਤਾਬਿਆ ਸਭ ਸ਼ਕਤੀ ਖਾਧੇ ਖ਼ਰਚਿਆਂ ਤੋਟ ਨ ਆਇ ਭਾਈ
ਓਹਨੂੰ ਦੇ ਹੀ ਆਵੋ ਕਰਤਾਰ ਸਿੰਘਾ ਪੂਜਾ ਲੈ ਓਹ ਝੱਟ ਲੰਘਾਇ ਭਾਈ

(ਕਰਤਾਰ ਪੁਰ ਸ੍ਰੀ ਗ੍ਰੰਥ ਸਾਹਿਬ ਜੀ ਕਿਸੇ ਨੇ ਦੇਣ ਵਾਸਤੇ ਜਾਣਾ ਮਨਜ਼ੂਰ ਨ ਕਰਨਾ )

ਚਰਨ ਦਾਸ ਕਹਿਆ ਹੱਥ ਜੋੜ ਕਰਕੇ ਹੁਕਮ ਆਪਦਾ ਨਹੀਂ ਪਰਤਾਣਾ ਬਣੇ
ਧੀਰ ਮੱਲ ਵੱਡਾ ਮਨਮੁਖ ਭੈੜਾ ਓਹਦੇ ਪਾਸ ਨ ਸਿੱਖ ਦਾ ਜਾਣਾ ਬਣੇ
ਮੱਥੇ ਕੌਣ ਲੱਗੇ ਗੁਰ ਦ੍ਰੋਹੀ ਦੇ ਜਾ ਓਹ ਦੇ ਪਾਸੋਂ ਤਾਂ ਮੂੰਹ ਛੁਪਾਣਾ ਬਣੇ
ਗੁਰ ਗੱਦੀ ਦਾ ਥੰਮ੍ਹ ਇਹ ਗੁਰ ਬਾਣੀ ਨਹੀਂ ਏਸ ਨੂੰ ਓਥੇ ਪੁਚਾਣਾ ਬਣੇ
ਯਾਦਗਾਰ ਵੱਡੇ ਸਤਿਗੁਰਾਂ ਦੀ ਏ ਗੁਰ ਘਰ ਹੀ ਵਿੱਚ ਰਖਾਣਾ ਬਣੇ
ਜਾਣਾ ਚਾਹਿ ਨ ਕੋਈ ਕਰਤਾਰ ਸਿੰਘਾ ਕਹਿਣ ਗੁਰ ਭੀ ਨਹੀਂ ਲੈ ਜਾਣਾ ਬਣੇ

(ਸ੍ਰੀ ਗੁਰੂ ਜੀ ਨੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਬਿਆਸਾ ਵਿੱਚ ਰਖਾ ਦੇਣਾ )

ਗੁਰਾਂ ਦੇਖਿਆ ਸਿੱਖ ਨ ਜਾਣਾ ਚਾਹੁੰਦੇ ਅੱਛਾ ਆਖ ਕੇ ਬੇੜੀ ਮੰਗਾਵੰਦੇ ਨੇ
ਨਾਲ ਅਦਬ ਦੇ ਸ੍ਰੀ ਗ੍ਰੰਥ ਜੀ ਨੂੰ ਪਾਸ ਬੇੜੀ ਦੇ ਵਿੱਚ ਰਖਾਵੰਦੇ ਨੇ
ਜਿੱਥੇ ਵਗਦਾ ਸ਼ੋਹ ਦਰਯਾ ਹੈਸੀ ਓਥੇ ਜਾਕੇ ਬੇੜੀ ਠਹਿਰਾਵੰਦੇ ਨੇ
ਪੀਡ੍ਹੇ ਨਾਲ ਰੁਮਾਲਾਂ ਨੂੰ ਬੰਨ੍ਹ ਹੱਥੀਂ ਸ੍ਰੀ ਗ੍ਰੰਥ ਜੀ ਗੁਰੂ ਉਠਾਵੰਦੇ ਨੇ
ਏਹ ਲੈ ਅਮਾਨਤ ਰੱਖ ਸਾਡੀ ਆਖ ਪਾਣੀ ਵਿਚ ਤੁਰਤ ਡੁਬਾਵੰਦੇ ਨੇ
ਸਿੱਖਾਂ ਬਹੁਤ ਚਾਹਯਾ ਇਉਂ ਕਰਨ ਨਾਹੀਂ ਗੁਰੂ ਇੱਕ ਨ ਦਿਲ ਤੇ ਲਾਵੰਦੇ ਨੇ
ਵੱਡੀ ਵਸਤ ਅਮੋਲਕ ਗਈ ਐਵੇਂ ਸਿੱਖ ਸਿਦਕੀ ਦੇਖ ਪਛਤਾਵੰਦੇ ਨੇ
ਡੋਲ ਗਏ ਸਾਰੇ ਕਰਤਾਰ ਸਿੰਘਾ ਭੇਦ ਗੁਰਾਂ ਦਾ ਕੁਝ ਨ ਪਾਵੰਦੇ ਨੇ

( ਸ੍ਰੀ ਗੁਰੂ ਜੀ ਨੇ ਇੱਕ ਆਦਮੀ ਦੇ ਹੱਥ ਧੀਰ ਮੱਲ ਨੂੰ ਖ਼ਬਰ ਭੇਜ ਦੇਣੀ )

ਕੰਢੇ ਪਾਰਲੇ ਉੱਤਰੇ ਜਾਇ ਗੁਰ ਜੀ ਇੱਕ ਰਾਹੀ ਖੜਾ ਨਜ਼ਰ ਆਇਆਏ
ਗੁਰਾਂ ਪੁੱਛਿਆ ਕਿੱਧਰ ਜਾਵਨਾ ਤੂੰ "ਕਰਤਾਰ ਪੁਰੇ" ਨੂੰ ਸੁਨਾਇਆਏ

ਧੀਰ ਮੱਲ ਨੂੰ ਦੇਈਂ ਸੁਨੇਹਾ ਜਾ ਕੇ ਸ੍ਰੀ ਗ੍ਰੰਥ ਜੀ ਅਸਾਂ ਰਖਾਇਆਏ
ਏਸ ਨਦੀ ਵਿੱਚੋਂ ਕੱਢ ਲੈ ਜਾਵੇ ਐਸ ਜਗ੍ਹਾ ਤੇ ਅਸਾਂ ਟਿਕਾਇਆਏ
ਮੱਥਾ ਟੇਕਦਾ ਰਾਹੀ ਓਹ ਰਵਾਂ ਹੋਯਾ ਗੁਰਾਂ ਅਗ੍ਹਾਂ ਨੂੰ ਕੂਚ ਬੁਲਾਇਆਏ
*ਦ੍ਵਾਬੇ ਦੇਸ ਨੂੰ ਲੰਘ ਕਰਤਾਰ ਸਿੰਘਾ ਕੀਰਤ ਪੁਰੇ ਜਾ ਦਰਸ ਦਿਖਾਇਆਏ

(ਵਾਕ ਕਵੀ)

ਮਿਲਿਆ ਸਭ ਪ੍ਰਵਾਰ ਤੇ ਖ਼ੁਸ਼ੀ ਕੀਤੀ ਜੀਅਜੰਤ ਅਨੰਦ ਅਪਾਰ ਹੋਏ
ਗੁਰੂ ਆਪਣੇ ਜਾ ਮਕਾਨ ਠਹਿਰੇ ਥਾਉਂ ਥਾਂ ਸਾਮਾਨ ਸੰਭਾਰ ਹੋਏ
ਆਉਂਣ ਲੱਗੀਆਂ ਸੰਗਤਾਂ ਸੁਣਕੇ ਜੀ ਸਫ਼ਲ ਕਰ ਸੇਵਾ ਨਰ ਨਾਰ ਹੋਏ
ਦਾਸ ਖ਼ੁਸ਼ੀ ਹੋਇ ਬਹੁਤ ਕਰਤਾਰ ਸਿੰਘਾ ਅਤੇ ਵੇਖ ਸ਼ਰੀਕ ਬੇਜ਼ਾਰ ਹੋਏ

( ਧੀਰ ਮੱਲ ਨੂੰ ਜਾਕੇ ਰਾਹੀ ਨੇ ਦੱਸਣਾ )

ਧੀਰ ਮੱਲ ਨੂੰ ਦੱਸਿਆ ਰਾਹੀ ਨੇ ਜਾ ਸਤਿਗੁਰੂ ਸੁਨੇਹਾ ਸੁਨਾਇ ਗਏ
ਸ੍ਰੀ ਗ੍ਰੰਥ ਜੀ ਕੱਢਕੇ ਲੈ ਜਾਵੇ ਅਸੀਂ ਵਿੱਚ ਦਰਯਾ ਟਕਾਇ ਗਏ
ਮੈਂ ਵੇਖ ਆਯਾ ਚੱਲੋ ਥਾਉਂ ਦੱਸਾਂ ਜਿੱਥੇ ਆਪ ਸਤਿਗੁਰੂ ਰਖਾਇ ਗਏ
ਲੋਕ ਹੋਏ ਹੈਰਾਨ ਕਰਤਾਰ ਸਿੰਘਾ ਇਹ ਖੇਲ ਕੀਹ ਗੁਰੂ ਰਚਾਇ ਗਏ

( ਧੀਰ ਮੱਲ ਨੇ ਤਿਆਰ ਹੋਣਾ ਤੇ ਸ਼ੀਹੇਂ ਮਸੰਦ ਨੇ ਰੋਕਨਾ )

ਜਿਸ ਵਕਤ ਇਹ ਰਾਹੀ ਤੋਂ ਬਾਤ ਸੁਣੀ ਧੀਰ ਮੱਲ ਤਾਂ ਖ਼ੁਸ਼ੀ ਅਪਾਰ ਹੋਯਾ
ਉਸੇ ਵੇਲੇ ਹੀ ਆਦਮੀ ਕਰ ਕੱਠੇ ਅਜੇ ਚਾਹੁੰਦਾ ਸੀ ਅਸਵਾਰ ਹੋਯਾ
ਆਣ ਸ਼ੀਹੇਂ ਮਸੰਦ ਨੇ ਰੋਕ ਦਿੱਤਾ ਕਹਿੰਦਾ ਤੂੰ ਚੰਗਾ ਸਮਝਦਾਰ ਹੋਯਾ
ਕੀਤੀ ਮਸਖ਼ਰੀ ਹੋ ਸ਼ਰੀਕ ਤੈਨੂੰ ਸੋਚੇ ਬਿਨ੍ਹਾਂ ਹੀ ਤੂੰ ਤਿਆਰ ਹੋਯਾ
ਹੱਥ ਨਿਧ ਆਈ ਭਲਾ ਕੌਣ ਸਿੱਟੇ †ਤੇਗਾ ਅਜ ਬੜਾ ਖ਼ਬਰਦਾਰ ਹੋਯਾ
ਭਲਾ ਸੋਚ ਜੇ ਸੁੱਟ ਭੀ ਗਿਆ ਹੋਵੇ ਤਾਂ ਬੜਾ ਨੁਕਸਾਨ ਵਿਚਾਰ ਹੋਯਾ
ਕਿਤੇ ਰੋੜ੍ਹ ਕੇ ਲੈ ਦਰਯਾ ਗਿਆ ਵਿੱਚ ਪਲਾਂ ਦੇ ਕੋਹਾਂ ਤੋਂ ਪਾਰ ਹੋਯਾ
ਯਾਂ ਰੇਤੇ ਦੇ ਹੇਠ ਦਬਾਯਾ ਗਿਆ ਹੈ ਲੱਭਣਾ ਹੁਣ ਦੁਸ਼ਵਾਰ ਹੋਯਾ
ਪਾਣੀ ਨਾਲ ਕਾਗ਼ਜ਼ ਗਲ ਗਏ ਹੋਸਨ ਚਾਰ ਪਹਿਰ ਦਾ ਸਮਾ ਗੁਜ਼ਾਰ ਹੋਯਾ
ਹੁਨ ਤੱਕ ਭਲਾ ਓਥੇ ਪਿਆ ਰਿਹਾ ਜ਼ੋਰ ਪਾਣੀ ਦਾ ਹੈ ਬਿਸਯਾਰ ਹੋਯਾ
ਵੰਞੀ ਹਾਥ ਨ ਆਉਂਦੀ ਅੱਜ ਕਿਤੇ ਜਲ ਥਲ ਸਾਰੇ ਇੱਕੋ ਸਾਰ ਹੋਯਾ
ਗੱਲਾਂ ਸੁਣਕੇ ਇਹ ਕਰਤਾਰ ਸਿੰਘਾ ਧੀਰ ਮੱਲ ਢਿੱਲਾ ਹਿੰਮਤਹਾਰ ਹੋਯਾ

---

*ਬਿਆਸਾ ਪਾਰ ਹੋ ਸਿਰਾਲੇ ਪਿੰਡ ਜਾਠਹਿਰੇ,ਇਹਫਗਵਾੜੇ ਤੋਂ ਪੰਜ ਕੋਹ ਹੈ,ਏਥੇ ਪਲਾਹ ਸਾਹਿਬ ਗੁਰਦੁਆਰਾ ਹੈ।

†ਇਹ ਸ਼ੀਹੇਂ ਵੱਲੋਂ ਸਮਝਨਾ।

( ਵਾਕ ਕਵੀ )

ਥਾਂ ਨਫ਼ੇ ਦੇ ਸਦਾ ਨੁਕਸਾਨ ਹੁੰਦਾ ਜਿਸ ਘਰ ਖੋਟੇ ਸਲਾਹਕਾਰ ਹੋਵਨ
ਆਖੇ ਲੱਗਦੇ ਜੋ ਮੁਫ਼ਤ ਖੋਰਿਆਂ ਦੇ ਖੁੰਝ ਵਕਤੋਂ ਅੰਤ ਖ਼ੁਵਾਰ ਹੋਵਨ
ਜਿੱਥੇ ਚੱਲਦੀ ਹੋਇ ਖ਼ੁਦ-ਗਰਜ਼ੀਆਂ ਦੀ ਆ ਕਲੇਸ਼ ਓਥੇ ਨਮੂਦਾਰ ਹੋਵਨ
ਜਿਹੜੇ ਰਾਜ ਦੇ ਹੋਣ ਵਜ਼ੀਰ ਖੋਟੇ ਓਥੇ ਪਾਪ ਕੁਧਰਮ ਅਪਾਰ ਹੋਵਨ
ਜਿਹੜੇ ਅੰਨ੍ਹੇ ਮਲਾਹਾਂ ਦੇ ਚੜ੍ਹਨ ਬੇੜੇ ਡੁੱਬ ਮਰਨ ਉਹ, ਕਦੇ ਨ ਪਾਰ ਹੋਵਨ
ਜਿੱਥੇ ਨੀਮ ਹਕੀਮ ਦਾ ਪਵੇ ਫੇਰਾ ਵਧਨ ਰੋਗ, ਨ ਘੱਟ ਵਿਚਾਰ ਹੋਵਨ
ਪਿੱਛੇ ਲੱਗਦੇ ਜੋ ਅੰਨ੍ਹੇ ਆਗੂਆਂ ਦੇ ਰਾਹੋਂ ਖੁੰਝ ਕੇ ਅੰਤ ਲਾਚਾਰ ਹੋਵਨ
ਸੁਖ ਭਾਲਦੇ ਜੋ ਮੂੜ੍ਹ ਮਿੱਤਰਾਂ ਤੋਂ ਵੇਲੇ ਸਿਰ ਝੂਰਨ ਦੁਖਿਆਰ ਹੋਵਨ
ਲੱਗ ਭੇਡ ਦੀ ਪੂਛਲੇ ਤਰਨ ਜਿਹੜੇ ਸਿਰ ਭਾਰ ਮੂਧੇ ਮੰਝਧਾਰ ਹੋਵਨ
ਲੋਭੀ ਹਾਕਮੋਂ ਜੋ ਇਨਸਾਫ਼ ਚਾਹੁੰਦੇ*ਸਹੇ ਚਿੜੇ ਦੇ ਵਾਂਗ ਸ਼ਕਾਰ ਹੋਵਨ
ਬੇਵਕੂਫ਼ ਬੇਇਲਮ ਵਕੀਲ ਜਿੱਥੇ ਉਹ ਕਿਉਂ ਨ ਮੁਕੱਦਮੇ ਹਾਰ ਹੋਵਨ
ਵੱਢੀ ਖ਼ੋਰ ਭੈੜੇ ਨੰਬਰਦਾਰ ਜਿੱਥੇ ਪਿੰਡ ਕਿਵੇਂ ਨ ਓਹ ਉਜਾੜ ਹੋਵਨ
ਓਥੇ ਕਿਉਂ ਨ ਚੋਰਾਂ ਦਾ ਜ਼ੋਰ ਪਵੇ ਜਿੱਥੇ ਸੁਸਤ ਸਾਰੇ ਚੌਂਕੀਦਾਰ ਹੋਵਨ
ਕਰਨ ਹਾਕਮ ਆਪ ਬਦਮਾਸ਼ੀਆਂ ਜਾਂ ਲੋਗ ਕਿਉਂ ਨ ਫੇਰ ਬੁਰਿਆਰ ਹੋਵਨ
ਜਿੱਥੇ ਮਾਲਕਾਂ ਨੂੰ ਵੱਗ ਗਈ ਹੋਵੇ ਬਦਮਾਸ਼ ਕਿਉਂ ਨ ਅਹਿਲਕਾਰ ਹੋਵਨ
ਬੇਈਮਾਨ ਜਿੱਥੇ ਖੜਪੈਂਚ ਪਾਪੀ ਓਥੇ ਝਗੜੇ ਕਿਉਂ ਨ ਹਜ਼ਾਰ ਹੋਵਨ
ਜਿੱਥੇ ਉੱਡਦੀ ਰੋਜ਼ ਸ਼ਰਾਬ ਭਾਈ ਓਥੇ ਕਿਉਂ ਨ ਫਸਾਦ ਅਜ਼ਾਰ ਹੋਵਨ
ਜਿਨ੍ਹਾਂ ਘਰਾਂਦੇ ਵਿਚ ਇਤਫ਼ਾਕ ਨਾਹੀਂ ਉਹ ਤਬਾਹ ਕਿਉਂ ਨ ਘਰਬਾਰ ਹੋਵਨ
ਮਾਂ ਪਿਉ ਜਿੱਥੇ ਬਦਚਲਨ ਭਾਰੇ ਧੀਆਂ ਪੁੱਤ ਕਿਉਂ ਨ ਬਦਕਾਰ ਹੋਵਨ
ਜਿੱਥੇ ਚੌਧਰੀ ਚੋਰ ਉਚੱਕੇ ਸਾਰੇ ਕਿਉਂ ਨ ਭਲੇ ਮਾਣਸ ਦੁਖਿਆਰ ਹੋਵਨ
ਜਿੱਥੇ ਖ਼ੁਦਮੁਖ਼ਤਾਰ ਹੋ ਗਈਆਂ ਰੰਨਾਂ ਝੁੱਗੇ ਉੱਜੜ ਕਿਉਂ ਨ ਛਾਰ ਹੋਵਨ
ਮਾਪੇ ਜਿਨ੍ਹਾਂ ਦੇ ਹੋਣ ਬੇਗ਼ੈਰਤੇ ਜੀ ਪੁੱਤਰ ਕਿਉਂ ਨਾਹੀਂ ਮੁਰਦਾਰ ਹੋਵਨ
ਗੁਰੂ ਜਿਨ੍ਹਾਂ ਦੇ ਆਪ ਹੀ ਹੋਣ ਵੈਲੱੀ ਚੇਲੇ ਕਿਉਂ ਨ ਸ਼ੈਤਾਨਦੇ ਯਾਰ ਹੋਵਨ
ਜਿਹੜੇ ਪਾਪ ਕਮਾਉਂਦੇ ਰਾਤ ਦਿਨੇ ਕਿਉਂ ਨ ਦੁਖੀ ਖਾਕੇ ਜਮ ਮਾਰ ਹੋਵਨ
ਭੋਗ ਰੋਗ ਦੇ ਵਿਚ ਜੋ ਗ਼ਰਕ ਹੋਏ ਖੋਹ ਜੋਬਨ ਕਿਉਂ ਨ ਬੀਮਾਰ ਹੋਵਨ
ਜਿਨ੍ਹਾਂਕਦੇ ਨ ਨੇਕੀ ਦਾ ਰਾਹਫੜਿਆ ਰੂਹਸਿਆਹ ਕਿਉਂ ਨ ਆਖ਼ਰਕਾਰ ਹੋਵਨ

---

*ਸਹਿਆ ਤੇ ਚਿੜਾ ਆਪੋ ਵਿਚ ਝਗੜਕੇ ਬਿੱਲੇ ਪਾਸੋਂ ਆਪਣਾ ਫੈਸਲਾ ਕਰਵਾਨ ਗਏ, ਬਿੱਲੇ ਨੇ ਦੋਹਾਂ ਨੂੰ ਫੜਕੇ ਖਾ ਲਿਆ।

ਵਿੱਦਿਆਹੀਨ ਹੋਵੇ ਜਿਹੜਾ ਦੇਸ ਸਾਰਾ ਵੈਰੀ ਕਿਉਂ ਨ ਸਿਰ ਅਸਵਾਰ ਹੋਵਨ
ਭੁੱਖਾ ਕਿਉਂ ਨ ਮਰੇ ਓਹ ਦੇਸ ਭਾਈ ਬਹੁਤੇ ਲੋਗ ਜਿੱਥੇ ਬੇਰੁਜ਼ਗਾਰ ਹੋਵਨ
ਕਿਉਂ ਨ ਲੈਣ ਸ਼ਰੀਕ ਦਬਾ ਉਹਨਾਂ ਆਪੋ ਵਿਚ ਜਿਹੜੇ ਪਾਟੋਧਾੜ ਹੋਵਨ
ਇੱਕ ਘੜੀ ਨ ਬਰਕਤਾਂ ਟਿਕਨ ਓਥੇ ਜਿੱਥੇ ਜੀ ਸਾਰੇ ਬੇਇਤਬਾਰ ਹੋਵਨ
ਓਹ ਥਾਂ, ਥਾਂ ਠੋਕਰਾਂ ਖਾਨ ਕਿਉਂ ਨ ਊਠ ਵਾਂਗ ਜਿਹੜੇ ਬੇਮੁਹਾਰ ਹੋਵਨ
ਜਿਨ੍ਹਾਂ ਮੂਰਖਾਂ ਦਾ ਗੁਰ ਪੀਰ ਕੋਈ ਨ ਦੁਖੀ ਕਿਉਂ ਨ ਪਾਇ ਆਜ਼ਾਰ ਹੋਵਨ
ਬਿਨਾਂਸੋਚਿਆਂਕਾਹਲੀਆਂਕਰਨ ਜਿਹੜੇਕਿਉਂ ਨਪਿਛੋਂ ਭੈੜੇਸ਼ਰਮਸਾਰ ਹੋਵਨ
ਟੁੱਟ ਬਾਂਸ ਦੇ ਵਾਂਗਰਾਂ ਆਉਨ ਥੱਲੇ ਉੱਚੇ ਚੜ੍ਹੇ ਜੋ ਵਿੱਚ ਹੰਕਾਰ ਹੋਵਨ
ਧਨ ਜੋਬਨ ਜ਼ੋਰ ਹੰਕਾਰ ਜਿਨ੍ਹਾਂ ਕੱਖ ਗਲੀਆਂ ਚੁਗਨ ਲਾਚਾਰ ਹੋਵਨ
ਰੱਬ ਰਹਿਮ ਜੇ ਕਰੇ ਕਰਤਾਰ ਸਿੰਘਾ ਪਾਰ ਮੇਰੇ ਜਹੇ ਗੁਨ੍ਹਾਗਾਰ ਹੋਵਨ

( ਧੀਰ ਮੱਲ ਨੂੰ ਅਗੰਮ ਦੀ ਆਵਾਜ਼ ਹੋਣੀ )

ਸ਼ੀਹੇਂ ਰੋਕ ਲਿਆ ਧੀਰਮੱਲ ਤਾਈਂ ਢੇਰੀ ਢਾਹਕੇ ਅੰਤ ਨੂੰ ਬਹਿ ਗਿਆ ਜੀ
ਰਾਤ ਸੁੱਤਾ ਅਗੰਮ ਦਾ ਵਾਕ ਹੋਯਾ ਹੋਕੇ ਤਿਆਰ ਤੂੰ ਕਾਸਨੂੰ ਰਹਿ ਗਿਆ ਜੀ
ਜਾ ਕੇ ਕੱਢ ਲੈ ਸ੍ਰੀ ਗ੍ਰੰਥ ਤਾਈਂ ਸਤਿਗੁਰੂ ਨਾਹੀਂ ਨਾਲ ਲੈ ਗਿਆ ਜੀ
ਰੱਖ ਗਏ ਅਮਾਨਤ ਹੈਨ ਹੱਥੀਂ ਪਿਆ ਅਮਨ ਅਮਾਨ ਨ ਵਹਿ ਗਿਆ ਜੀ
ਧੀਰ ਮੱਲ ਦੇ ਚਿੱਤ ਨੂੰ ਧੀਰਆਈ ਕੰਨਾਂ ਪਾਸ ਆਕੇ ਕੋਈ ਕਹਿ ਗਿਆ ਜੀ
ਦਿਨ ਚੜ੍ਹਦੇ ਸਾਰ ਕਰਤਾਰ ਸਿੰਘਾ ਬਹੁਤ ਆਦਮੀ ਲੈ ਰਾਹਿ ਪੈ ਗਿਆ ਜੀ

( ਧੀਰ ਮੱਲ ਨੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਬਿਆਸਾ ਵਿਚੋਂ ਕਢਾਣਾ )

ਟੋਭੇ ਜਾਲਾਂ ਵਾਲੇ ਬਹੁਤ ਤਾਰੂ ਲੈਕੇ ਧੀਰ ਮੱਲ ਦਰਯਾ ਤੇ ਆਇਆ ਜੀ
ਬਹੁਤ ਆਦਮੀ ਓਸ ਥਾਂ ਵਾੜ ਦਿਤੇ ਪਤਾ ਰਾਹੀ ਨੇ ਜਿੱਥੇ ਬਤਾਇਆ ਜੀ
ਮਾਰ ਮਾਰ ਕੇ ਟੁੱਭੀਆਂ ਥੱਕ ਲੱਥੇ ਜ਼ੋਰ ਲੱਭਣੇ ਨੂੰ ਬਹੁਤਾ ਲਾਇਆ ਜੀ
ਹਾਰ ਗਏ ਤੇ ਅੰਤ ਲਾਚਾਰ ਹੋਏ ਸ੍ਰੀ ਗ੍ਰੰਥ ਜੀ ਨ ਹੱਥ ਆਇਆ ਜੀ
ਆਖਰ ਕਾਰ ਕੜਾਹ ਪ੍ਰਸ਼ਾਦ ਕਰਕੇ ਗੁਰੂ ਨਾਨਕ ਤਾਈਂ ਧਿਆਇਆ ਜੀ
ਓਸੇ ਥਾਂ ਤੋਂ ਝੱਟ ਕਰਤਾਰ ਸਿੰਘਾ ਸ੍ਰੀ ਗ੍ਰੰਥ ਜੀ ਟੋੱਭਿਆਂ ਪਾਇਆ ਜੀ

( ਵਾਕ ਕਵੀ )

ਧੀਰ ਮੱਲ ਨੂੰ ਖੁਸ਼ੀ ਅਪਾਰ ਹੋਈ ਗਈ ਵਸਤ ਅਮੋਲਕ ਪਾਈ ਸੀ ਜੀ
ਬਾਹਿਰ ਕੱਢਕੇ ਅਦਬ ਦੇ ਨਾਲ ਰੱਖੇ ਜਮ੍ਹਾਂ ਹੋਈ ਆ ਗਿਰਦ ਲੁਕਾਈ ਸੀ ਜੀ
ਸਾਰੇ ਖੋਲ੍ਹਕੇ ਜਦੋਂ ਰੁਮਾਲ ਡਿੱਠੇ ਵੱਡੀ ਬਾਣੀ ਨੇ ਸ਼ਕਤ ਦਿਖਾਈ ਸੀ ਜੀ

ਸਾਰਾ *ਹਾਸ਼ੀਆ ਭਿੱਜਕੇ ਗਲ ਗਿਆ ਅੱਖਰ ਤਾਈਂ ਅਜ਼ਾ ਨ ਆਈ ਸੀ ਜੀ
ਪਾਨੀ ਛੁਹਯਾ ਨ ਰਤੀ ਭੀ ਅੱਖਰਾਂ ਤੇ ਸੱਚੀ ਬਾਨੀ ਦੀਇਹਵਡਿਆਈ ਸੀ ਜੀ
ਉਹ ਕਰਤਾਰ ਪੁਰੇ ਕਰਤਾਰ ਸਿੰਘਾ ਲੈ ਆਇ ਤੇ ਖ਼ੁਸ਼ੀ ਮਨਾਈ ਸੀ ਜੀ

( ਪੰਥ ਪਾਸ ਅਪੀਲ )

ਸ੍ਰੀ ਗ੍ਰੰਥ ਜੀ ਪੰਥ ਦੀ ਖਾਸ ਦੌਲਤ ਗੁਰੂ ਰੂਪ ਨਹੀਂ ਦਿਲੋਂ ਭੁਲਾਨਾ ਚਾਹੀਏ
ਹੁਣ ਲਿਆਇਕੇ ਸ੍ਰੀ ਕਰਤਾਰ ਪੁਰ ਤੋਂ ਹਰੀ ਮੰਦਰ ਬੀਚ ਟਕਾਣਾ ਚਾਹੀਏ
ਜਿੱਥੇ ਪੰਚਮ ਗੁਰੂ ਪ੍ਰਕਾਸ਼ ਕਰ ਗਏ ਓਸੇ ਤਖਤ ਤੇ ਲਿਆਇ ਬੈਠਾਨਾ ਚਾਹੀਏ
ਯਾਦਗਾਰ ਇਹ ਬੜੀ ਕਰਤਾਰਸਿੰਘਾ ਇਹ ਨਸ਼ਾਨ ਨ ਹੱਥੋਂ ਗਵਾਨਾ ਚਾਹੀਏ

( ਤਥਾ )

ਕਿਸੇ ਕੌਮ ਦੇ ਪਾਸ ਨ ਵਿੱਚ ਦੁਨੀਆਂ ਖ਼ਾਸ ਇਹੋ ਜਹੀ ਯਾਦਗਾਰ ਸਮਝੋ
ਬੱਾਨੀ ਕਿਸੇ ਭੀ ਕੌਮ ਦੇ ਆਪ ਹੱਥੀਂ ਕੀਤਾ ਗ੍ਰੰਥ ਨ ਕੋਈ ਤਯਾਰ ਸਮਝੋ
ਸਾਰੇ ਵੇਦ ਤੌਰੇਤ ਜ਼ਬੂਰ ਆੱਦੀ ਤੇ ਅੰਜੀਲ ਕੁਰਾਨ ਵਚਾਰ ਸਮਝੋ
ਲਿਖੇ ਗਏ ਪਿਛੋਂ ਹੈਨ ਕਈ ਬਰਸਾਂ ਖੋਜ ਕਰਕੇ ਸਾਰ ਅਸਾਰ ਸਮਝੋ
ਸਿੱਖ ਕੌਮ ਤਾਈਂ ਫ਼ਖ਼ਰ ਹੈ ਹਾਸਲ ਏਸ ਗੱਲ ਦਾ ਵਿਚ ਸੰਸਾਰ ਸਮਝੋ
ਇਹ ਅਮੋਲਕ ਰਤਨ ਕਰਤਾਰ ਸਿੰਘਾ ਰੱਖੇ ਪੰਥ ਕਰ ਸਦਾ ਸੰਭਾਰ ਸਮਝੋ

( ਵਾਕ ਕਵੀ )

ਕਾਰੀਗਰਾਂ ਨੇ ਹਾਸ਼ੀਆ ਚਾੜ੍ਹ ਦਿੱਤਾ ਤੇ ਦਰੁਸਤੀ ਸਭ ਕਰਵਾਇ ਲਈ
ਪੂਜਾ ਲੈਣ ਦਾ ਬਣ ਵਸੀਲਾ ਗਿਆ ਧੀਰ ਮੱਲ ਤਾਈਂ ਧੀਰਜ ਆਇ ਗਈ
ਹੁਣ ਤੀਕ ਉਹ ਬੀੜ ਕਰਤਾਰਪੁਰੇ ਯਾਦਗਾਰ ਦੇ ਲਈ ਜਤਾਇ ਲਈ
ਸੁਣੋ ਗੁਰਾਂ ਦੀ ਕਥਾ ਕਰਤਾਰ ਸਿੰਘਾ ਬਾੱਕੀ ਹੈ ਜੋ ਪਿੱਛੇ ਰਖਾਇ ਲਈ

( ਕੀਰਤਪੁਰੇ ਦਾ ਹਾਲ )

ਕੀਰਤਪੁਰ ਸਤਿਗੁਰੂ ਜੀ ਰਹਿਨ ਲੱਗੇ ਹੋਈਆਂ ਰੌਣਕਾਂ ਬੇਸ਼ੁਮਾਰ ਭਾਈ
ਆਉਣਲੱਗੀਆਂਸੰਗਤਾਂ ਓਸੇ ਤਰ੍ਹਾਂ ਪਹਿਲੇ ਆਉਂਦੀਆਂ ਜਿਵੇਂ ਵਿਚਾਰ ਭਾਈ
ਮੇੱਲਾ ਗੁਰਾਂ ਦੇ ਰਹੇ ਹਜ਼ੂਰ ਲੱਗਾ ਮਾਯਾ ਚੜ੍ਹਦੀ ਭਰੇ ਭੰਡਾਰ ਭਾਈ
ਸਤਿਗੁਰਾਂ ਭੀ ਲੰਗਰ ਲਾ ਰੱਖੇ ਅੱਨ ਵਰਤਦਾ ਰਹੇ ਅਪਾਰ ਭਾਈ
ਕਿਸ਼ਨ ਕੌਰ ਮਾਈ ਨੇ ਸਾਮਾਨ ਗੱਦੀ ਜੋ ਰੱਖਯਾ ਹੈਸੀ ਸੰਭਾਰ ਭਾਈ
ਸਭ ਸੌਂਪ ਦਿੱਤਾ ਸਤਿਗੁਰੂ ਜੀ ਨੂੰ ਹੱਕ ਉਨ੍ਹਾਂ ਦਾ ਹਿਰਦੇ ਧਾਰ ਭਾਈ
ਸਤਿਗੁਰਾਂ ਨੇ ਭੀ ਘਰ ਵਿੱਚ ਸਾਰੇ ਦਿੱਤਾ ਓਸੇ ਦਾ ਕਰ ਇਖ਼ਤਿਆਰ ਭਾਈ

---

*ਬਾਹਿਰ ਦੇ ਕਾਗਜ਼ ਜੋ ਲਿਖਾਈ ਤੋਂ ਵਾਧੂ ਪੱਤ੍ਰੇ ਦੇ ਚੁਫੇਰੇ ਹੁੰਦੇ ਹਨ।

ਲੱਗੀ ਹੋਣ ਗੁਜ਼ਰਾਨ ਕਰਤਾਰ ਸਿੰਘਾ ਸੱਕੇ ਨਹੀਂ ਸ਼ਰੀਕ ਸਹਾਰ ਭਾਈ

( ਸ਼ਰੀਕਾਂ ਦੀਆਂ ਚਾਲਾਂ )

ਭਾਵੇਂ ਸੂਰਜ ਮੱਲ ਭਰਾ ਹੈਸੀ ਸਤਿਗੁਰ ਭੀ ਮਾਨ ਰਖਾਨ ਬਹੁਤਾ
ਜਰ ਸੱਕਿਆ ਨ ਦੁੱਖ ਕਰਨ ਲੱਗਾ ਦੇਖ ਕਰ, ਪ੍ਰਤਾਪ ਸਾਮਾਨ ਬਹੁਤਾ
ਧੀਰਮੱਲ ਨੂੰ ਓਧਰੋਂ ਸ਼ਾਂਤੀ ਨ ਹਿਰਸ ਈਰਖਾ ਅਤੇ ਗੁਮਾਨ ਬਹੁਤਾ
ਰਾਮ ਰਾਇ ਦਿੱਲੀ ਰਹੇ ਤੜਪਦਾ ਜੀ ਗੱਦੀ ਵਾਸਤੇ ਲਾਇ ਤਰਾਨ ਬਹੁਤਾ
ਜੋਰ ਫੜਿਆ ਇਨ੍ਹਾਂ ਦੀ ਈਰਖਾ ਨੇ ਵਾਧਾ ਫੁੱਟ ਨੇ ਫੜਿਆ ਆਨ ਬਹੁਤਾ
ਘਰ ਪਾੜਨੇ ਨੂੰ ਚੂਹੇ ਛੱਡ ਦਿੱਤੇ ਕ੍ਰਿਸ਼ਨ ਕੌਰ ਤਾਈਂ ਭੜਕਾਨ ਬਹੁਤਾ
ਆਖ਼ਰ ਕਾਰ ਹੋਇ ਕਾਮਯਾਬ ਆਕੇ ਵਿਚ ਘਰ ਫਸਾਦ ਪਵਾਨ ਬਹੁਤਾ
ਕ੍ਰਿਸ਼ਨ ਕੌਰ ਲੱਗੀ ਬੋਲਠੋਲ ਕਰਨੇ ਲੱਗੀ ਆਨ ਦ੍ਵੈਖ ਜਤਾਨ ਬਹੁਤਾ
ਓਧਰ ਸੂਰਜ ਮੱਲ ਭੀ ਵੱਟਿਆ ਰਹੇ ਇਸਤਰ੍ਹਾਂ ਵਿਵਾਦ ਉਠਾਨ ਬਹੁਤਾ
ਸਾਰੇ ਧਨ ਦੇ ਦੁਖ ਕਰਤਾਰ ਸਿੰਘਾ ਪੂਜਾ ਵਾਸਤੇ ਜ਼ੋਰ ਲਗਾਨ ਬਹੁਤਾ

( ਸਤਿਗੁਰਾਂ ਦੀ ਨਿਰਵੈਰਤਾ )

ਸਿੱਧਾ ਨਰਮ ਨਿਰਵੈਰ ਸੁਭਾ ਹੈਸੀ ਵੈਰ ਈਰਖਾ ਦਾ ਨ ਸੀ ਖਿਆਲ ਕਦੇ
ਹਰ ਵਕਤ ਪ੍ਰੇਮ ਵਿਚ ਮਸਤ ਰਹਿੰਦੇ ਬ੍ਰਿਤੀ ਉੱਖੜੀ ਨ ਸੀ ਰਵਾਲ ਕਦੇ
ਉੱਤੇ ਚਿਹਰੇ ਦੇ ਸ਼ਾਂਤੀ ਰਹੇ ਵਰਤੀ ਆਈ ਮੂਲ ਨ ਤੇਜ਼ੀ ਦੀ ਚਾਲ ਕਦੇ
ਸਦਾ ਵਾਂਗ ਸੁਮੇਰ ਅਡੋਲ ਰਹਿੰਦੇ ਆਯਾ ਮੂਲ ਨ ਲੋਭ ਭੁਚਾਲ ਕਦੇ
ਜੋ ਆਉਂਦਾ ਸਭ ਨੂੰ ਵੰਡ ਦੇਂਦੇ ਜਮ੍ਹਾਂ ਪਾਸ ਨ ਰੱਖਦੇ ਮਾਲ ਕਦੇ
ਭਲਾ ਸਭ ਦਾ ਲੋਚ ਕਰਤਾਰ ਸਿੰਘਾ ਵੈਰ ਰੱਖਦੇ ਨ ਕਿਸੇ ਨਾਲ ਕਦੇ

(ਸਤਿਗੁਰਾਂ ਨੇ ਸ਼ਰੀਕਾਂ ਤੋਂ ਲਾਂਭੇ ਰਹਿਣ ਦੀ ਸਲਾਹ ਕਰਨੀ)

ਭਾਵੇਂ ਗੁਰੂ ਸਦਾ ਨਿਰਵੈਰ ਹੈਸਨ ਕਿਸੇ ਨਾਲ ਨ ਬੁਰਾ ਵਿਹਾਰ ਕਰਦੇ
ਪਰ ਹੈ ਜਹਾਨ ਦੀ ਚਾਲ ਟੇਢੀ ਭਲੇ ਨਾਲ ਬੁਰਿਆਈ ਦੀ ਕਾਰ ਕਰਦੇ
ਵੇਖ ਕਿਸੇ ਦਾ ਨਹੀਂ ਪ੍ਰਤਾਪ ਜਰਦੇ ਪਏ ਦੁੱਖ ਐਵੇਂ ਦੁਨੀਆਂਦਾਰ ਕਰਦੇ
ਸਤਿਗੁਰਾਂ ਨੇ ਜਾਂ ਅੱਛੀ ਤਰਾਂ ਡਿੱਠਾ ਸੱਡੇ ਭਾਈ ਭਰਾ ਨੇ ਖ਼ਾਰ ਕਰਦੇ
ਚਾਹਯਾ ਉਨ੍ਹਾਂ ਤੋਂ ਕਿਤੇ ਹੋ ਲਾਂਭ ਰੱਹੀਏ ਇਹ ਭਜਨ ਦੇ ਵਿੱਚ ਵਿਗਾਰ ਕਰਦੇ
ਇਹੋ ਧਾਰਕੇ ਚਿੱਤ ਕਰਤਾਰ ਸਿੰਘਾ ਪਿੰਡ ਬੰਨ੍ਹੀਏਂ ਵੱਖ ਵਿਚਾਰ ਕਰਦੇ

( ਅਨੰਦ ਪੁਰ ਦਾ ਵਸਾਉਣਾ )

ਕੀਰਤ ਪੁਰੇ ਤੋਂ ਕੁਝ ਉਤਾਂਹ ਵੱਲੇ ਥਾਂ ਵੇਖਕੇ ਚਿੱਤ ਠਹਿਰਾਇ ਲਿਆ
ਮੱਖੋ ਵਾਲ ਦਾ ਥੇਹ ਪੁਰਾਣਾ ਹੈਸੀ ਓਹ ਪਸੰਦ ਕਰ ਦੇਖ ਦਿਖਾਇ ਲਿਆ

*ਦੀਪ ਚੰਦ ਦੇ ਰਾਜ ਦੇ ਵਿੱਚ ਹੈਸੀ ਜ਼ਰਖਰੀਦ ਉਸਤੋਂ ਕਰਵਾਇ ਲਿਆ
ਪਟਾ ਆਪਣੇ ਨਾਉਂ ਦਾ ਲੈ ਕਰਕੇ ਝੰਡਾ ਜਾਇਕੇ ਓਥੇ ਗਡਾਇ ਲਿਆ
ਛੱਬੀ ਅੱਸੂ ਸਤਾਰਾਂ ਸੌ ਇੱਕੀਏ ਨੂੰ ਪਿੰਡ ਬੰਨ੍ਹਣਾ ਸ਼ੁਰੂ ਕਰਾਇ ਲਿਆ
ਬਹੁਤ ਬਣੇ ਮਕਾਨ ਕਰਤਾਰ ਸਿੰਘਾ ਨਗਰ ਆਪਣਾ ਅੱਡ ਵਸਾਇ ਲਿਆ

(ਵਾਕ ਕਵੀ)

'ਜਿੱਥੇ ਜਾਇ ਬਹੈ ਮੇਰਾ ਸਤਿਗੁਰੂਜੀ' ਸੋਈ ਹੋਇ ਸੁਹਾਵਣਾ ਥਾਨ ਪਿਆਰੇ
'ਗੁਰ ਸਿਖੀ ਸੋ ਥਾਨ ਭਾਲਿਆ' ਧੂੜ ਮੁਖਾਂ ਨੂੰ ਸਿੱਖ ਲੈ ਲਾਨ ਪਿਆਰੇ
ਵਿੱਚ ਦਿਨਾਂ ਦੇ ਰੌਣਕਾਂ ਹੋਇ ਗਈਆਂ ਦੂਰੋਂ ਦੂਰੋਂ ਵੱਸੇ ਸਿੱਖ ਆਨ ਪਿਆਰੇ
ਬਖਤਾਵਰਾਂ ਤਾਂ ਆਪਣਾ ਖਰਚ ਕੀਤਾ ਲੋੜਵੰਦਾਂ ਨੂੰ ਗੁਰੂ ਦਵਾਨ ਪਿਆਰੇ
ਥਾਂ ਕੁਦਰਤੀ ਅੱਗੇ ਹੀ ਬਹੁਤ ਸੋਹਣਾ ਸਰਾਜੀਤ ਪਹਾੜ ਪਛਾਨ ਪਿਆਰੇ
ਜਿੱਧਰ ਦੇਖੀਏ ਸਬਜ਼ੀ ਨਜ਼ਰ ਆਵੇ ਫੁੱਲ ਜੰਗਲਾਂ ਵਿੱਚ ਸੁਹਾਨ ਪਿਆਰੇ
ਚਾਰੋਂ ਤਰਫ਼ ਬਹਾਰ ਗੁਲਜ਼ਾਰ ਸੋਹਣੀ ਨ ਸੀ ਧੂੜ ਦਾ ਕਿਤੇ ਨਸ਼ਾਨ ਪਿਆਰੇ
ਵਗੇ ਹੇਠ ਸਤਲੁੱਜ ਦਰਯਾ ਸੋਹਣਾ ਸਿੱਖ ਸੰਗਤਾਂ ਕਰਨ ਅਸ਼ਨਾਨ ਪਿਆਰੇ
ਆਈਆਂ ਸੰਗਤਾਂ ਦੇ ਰਹਿਨ ਵਾਸਤੇ ਜੀ ਕਰਵਾਇ ਤਿਆਰ ਮਕਾਨ ਪਿਆਰੇ
ਵੱਗੀ ਆਨੰਦ ਲਹਿਰ ਕਰਤਾਰ ਸਿੰਘਾ ਨਾਮ ਆਨੰਦ ਪੁਰ ਰਖਾਨ ਪਿਆਰੇ

(ਸਿੱਖਾਂ ਦਾ ਪ੍ਰੇਮ)

ਚੰਦ ਵਿੱਚ ਅਕਾਸ਼ ਚਕੋਰ ਧਰਤੀ ਖਿੱਚ ਕਰੇ ਪਰੇਮ ਦੀ ਤਾਰ ਭਾਈ
ਬਿਨ੍ਹਾਂ ਸੂਰਜ ਨੀਂਦ ਨ ਵਿੱਚ ਨੈਨਾਂ ਕਰੇ ਚੱਕਵੀ ਰਾਤ ਪੁਕਾਰ ਭਾਈ
ਸ਼ਾਂਤ ਆਂਵਦੀ ਮੋਰ ਬੰਬੀਹੇ ਨੂੰ ਨ ਦੇਖੇ ਮੇਘ ਦੀ ਬਿਨ੍ਹਾਂ ਬਹਾਰ ਭਾਈ
ਕਵਲ ਪਾਣੀਉਂ ਬਿਨ੍ਹਾਂ ਨ ਰਹਿ ਸਕੇ ਪਾਣੀ ਮਿਲੇ ਤੇ ਖ਼ੁਸ਼ੀ ਅਪਾਰ ਭਾਈ
ਗੁਰ ਸਿੱਖ ਦੀ ਤਿਵੇਂ ਪਰੀਤ ਸੱਚੀ ਸਿੱਖ ਰਹੇ ਨ ਬਿਨ੍ਹਾਂ ਦੀਦਾਰ ਭਾਈ
'ਝਖੜ ਝਾਂਗੀ ਮੀਂਹ ਬਰਸੇ' ਗੁਰ ਹੋਇ ਸਮੁੰਦਰੋਂ ਪਾਰ ਭਾਈ
ਸਿੱਖ ਪਹੁੰਚਕੇ ਕਰੇ ਦੀਦਾਰ ਓਥੇ ਗੁਰ ਸਿੱਖੀ ਦਾ ਗੂੜ੍ਹਾ ਪਿਆਰ ਭਾਈ
ਸਿੱਖ ਰਹੇ ਨ ਗੁਰੂ ਦੀਦਾਰ ਬਿਨ੍ਹਾਂ ਜਿਵੇਂ ਬਾਲਕ ਖੀਰ ਅਧਾਰ ਭਾਈ
ਆਉਣ ਖਿੱਚੀਆਂ ਸੰਗਤਾਂ ਵਲ ਗੁਰੂ ਪੱਥਰ ਚਮਕ ਉੱਤੇ ਜਿਵੇਂ †ਸਾਰ ਭਾਈ
ਰਹਿਨ ਰੌਣਕਾਂ ਲੱਗੀਆਂ ਰਾਤ ਦਿਨ੍ਹੇ ਮਾਯਾ ਆਉਂਦੀ ਬੇ ਸ਼ੁਮਾਰ ਭਾਈ
ਜਿਵੇਂ ਆਂਵਦੀ ਹੋਵੰਦੀ ਖ਼ਰਚ ਤਿਵੇਂ ਦੇਗ ਵਰਤਦੀ ਰਹੇ ਵਿਚਾਰ ਭਾਈ

---

*ਦੀਪ ਚੰਦ ਰਾਜੇ ਭੀਮ ਚੰਦ ਦਾ ਪਿਓ ਸੀ,ਓਸ ਪਾਸੋਂ ਗੁਰੂ ਜੀ ਨੇ ਕੋਟ ਪੰਡੋਰੀ ਤੇ ਮਾਖੋ-ਵਾਲ ਦਾ ਥੇਹ ਪਪ੨||| — )ਤੋਂ ਖਰੀਦ ਲਿਆ ੧੬੨੦ ਫਗਣ ਦੇ ਮਹੀਨੇ । †ਸਾਰ ਅਥਵਾ ਲੋਹਾ।

ਬਿਨ੍ਹਾਂ ਸੰਗਤੋਂ ਹੋਰ ਗ਼ਰੀਬ ਗੁਰਬਾ ਬੈਠਾ ਗੁਰੂ ਦੇ ਰਹੇ ਦਵਾਰ ਭਾਈ
ਪੂਰੀ ਸਭ ਦੀ ਕਾਮਨਾ ਹੋਇ ਰਹਿੰਦੀ ਜਹੀ ਆਵੰਦਾ ਕੋ ਰਿਦੇ ਧਾਰ ਭਾਈ
ਦੋਵੇਂ ਵਕਤ ਹੀ ਗੁਰੂ ਦੀਵਾਨ ਲਾ ਕੇ ਕਰਨ ਪਾਪੀਆਂ ਦੇ ਬੇੜੇ ਪਾਰ ਭਾਈ
ਦੇਂਦੇ ਸਭਨੂੰ ਧਰਮ ਉਪਦੇਸ਼ ਸਾਂਝਾ ਕਰਨੀ ਦੱਸਦੇ ਭਗਤ ਕਰਤਾਰ ਭਾਈ
ਸ਼ਰਧਾਵਾਨ ਸਭ ਤਰਨ ਕਰਤਾਰ ਸਿੰਘਾ ਮਨਮੁੱਖ ਡੁੱਬਨ ਵਿੱਚਘਾਰ ਭਾਈ

(ਸੱਯਦ ਮੌਲੇ ਸ਼ਾਹ ਦੀ ਚਰਚਾ)

ਪੀਰ ਰੋਪੜੀਆ ਮੌਲੇ ਸ਼ਾਹ ਹੈਸੀ ਓਸੇ ਰਾਹ ਕਿਤੋਂ ਚੱਲ ਆਵੰਦਾਏ
ਅੱਗੇ ਗੁਰਾਂ ਦੇ ਬਣ ਮਕਾਨ ਰਹੇ ਓਹ ਠਹਿਰ ਕੇ ਪੁੱਛ ਪੁਛਾਵੰਦਾਏ
ਇਹ ਏਤਨੇ ਜੱਲ ਜਲੌ ਭਾਰੇ ਕਿਹੜਾ ਖ਼ਾਨ ਰਾਜਾ ਬਨਵਾਵੰਦਾਏ
ਲੋਕਾਂ ਦੱਸਿਆ ਗੁਰੂ ਬਨਵਾਇ ਰਹੇ ਓਹ ਸੁਣ ਕੇ ਤਰਕ ਉਠਾਵੰਦਾਏ
ਗੱਦੀ ਗੁਰੂ ਦੀ ਥਾਂ ਫਕੀਰੀ ਦਾ ਏ ਏਥੇ ਏਡ ਜਲੌ ਨ ਭਾਵੰਦਾਏ
'ਸਾਧੋ ਇਹ ਜਗ ਮਿਥਿਆ ਜਾਨੋ' ਸਤਿਗੁਰੂ ਇਹ ਮੂੰਹੋਂ ਸੁਨਾਵੰਦਾਏ
'ਜਿਨੀ ਚਲਣ ਜਾਣਿਆ ਸੇ ਕਿਉਂ ਕਰਹਿ ਵਿਥਾਰੁ' ਲਖਾਵੰਦਾਏ
ਇਉਂ ਕੀਤੀਆਂ ਓਸਨੇ ਕਈ ਤਰਕਾਂ ਇੱਕ ਸਿੱਖ ਸੁਣਕੇ ਓਥੋਂ ਧਾਵੰਦਾਏ
ਆਣ ਦੱਸਿਆ ਹਾਲ ਹਜ਼ੂਰ ਸਾਰਾ ਪੂਰਾ ਸਤਿਗੁਰੂ ਓਹਨੂੰ ਬੁਲਾਵੰਦਾਏ
ਆਦਰ ਮਾਨ ਦੇ ਨਾਲ ਕਰਤਾਰ ਸਿੰਘਾ ਸੱਚਾ ਸਤਿਗੁਰੂ ਪਾਸ ਬੈਠਾਵੰਦਾਏ

(ਪੀਰ ਦਾ ਸਵਾਲ)

ਤੁਸੀਂ ਗੁਰੂ ਜੀ ਬਹੁਤ ਵੈਰਾਗ ਵਾਲੇ ਝੂਠਾ ਮੋਹ ਸੰਸਾਰ ਜਤਾਇ ਰਹੇ
"ਕੋਠੇ ਮੰਡਪ ਮਾੜੀਆਂ ਏਤ ਨ ਲਾਏ ਚਿਤ" ਇਉਂ ਲਖਾਇ ਰਹੇ
ਜੇਕਰ ਆਖਦੇ ਹੋ ਇਹ ਗੱਲ ਸੱਚੀ ਫੇਰ ਕਿਉਂ ਮਕਾਨ ਬਨਾਇ ਰਹੇ

ਛੱਡ ਜਾਵਣੇ ਅੰਤ ਕਰਤਾਰ ਸਿੰਘਾ ਫੇਰ ਕਾਸ ਨੂੰ ਪੈਰ ਫੈਲਾਇ ਰਹੇ

(ਸ੍ਰੀ ਸਤਿਗੁਰ ਜੀ ਨੇ ਉੱਤਰ ਦੇਣਾ)

ਜੋ ਆੱਖਿਆ ਤੁਸਾਂ ਹੈ ਸੱਚ ਸੱਭੋ ਜੋ ਦਿੱਸਦਾ ਬਿਨਸਨੇ ਹਾਰ ਸਾਰਾ
ਨ ਕੋ ਰਿਹਾ ਨ ਰਹੇਗਾ ਸਦਾ ਏਥੇ ਨਾਸਵੰਤ ਹੈ ਇਹ ਸੰਸਾਰ ਸਾਰਾ
ਆਯਾ ਨਾਲ ਨ ਜਾਵਸੀ ਸੰਗ ਕੁਝ ਭੀ ਝੂਠਾ ਦਿਸਦਾ ਪਿਆ ਵਿਹਾਰ ਸਾਰਾ
ਰਾਜ ਧਨ ਜੋਬਨ ਕਰਤਾਰ ਸਿੰਘਾ ਛਾਉਂ ਬੱਦਲਾਂ ਵਾਂਗ ਵਿਚਾਰ ਸਾਰਾ

(ਤਥਾ)

ਇਹ ਹੈਨ ਜੋ ਪਏ ਮਕਾਨ ਬਣਦੇ ਸਾਰੇ ਨਹੀਂ ਇਹ ਸੱਡੇ ਵਿਹਾਰ ਲਈ
ਆਉਣ ਸੰਗਤਾਂ ਪਾਉਣ ਆਰਾਮ ਏਥੇ ਇਹ ਕੇਵਲ ਪਰ ਉਪਕਾਰ ਲਈ
ਸੱਡਾ ਨਹੀਂ ਸ੍ਵਾਰਥ ਇਨ੍ਹਾਂ ਅੰਦਰ ਨਹੀਂ ਪਾਉਂਦੇ ਹਾਂ ਪ੍ਵਾਰ ਲਈ
ਲੋੜਵੰਦਾਂ ਦੇ ਹੇਤ ਕਰਤਾਰ ਸਿੰਘਾ ਗੁਰੂ ਦਰ ਖੁੱਲ੍ਹਾ ਨਰਨਾਰ ਲਈ

(ਵਾਕ ਕਵੀ)

ਵਿਚ ਏਸਦੇ ਸ਼ੱਕ ਨ ਕੁਝ ਭੀ ਏ ਜੋ ਆੱਖਿਆ ਗੁਰੂ ਭਗਵਾਨ ਭਾਈ
ਭਲੇ ਪੁਰਸ਼ ਤਾਂ ਪਰਉਪਕਾਰ ਲਈ ਹੈਨ ਆਵੰਦੇ ਵਿਚ ਜਹਾਨ ਭਾਈ
ਓਹ ਹੋਵੰਦੇ ਪਰਸ੍ਵਾਰਥੀ ਨੇ ਸਦਾ ਪਰਉਪਕਾਰ ਕਮਾਨ ਭਾਈ
ਓਹਨਾਂ ਪਾਸ ਹਾਥੀ ਘੋੜੇ ਧਨ ਦੌਲਤ ਜ਼ਰਜ਼ੇਵਰ ਹੋਰ ਸਮਾਨ ਭਾਈ
ਬਾਗ਼ ਮਿਲਖ ਅਤੇ ਘਰਬਾਰ ਸਾਰਾ ਧੀਆਂ ਪੁੱਤ ਅਤੇ ਜਿੰਦ ਜਾਨ ਭਾਈ
ਜੋ ਕੁਝ ਭੀ ਓਹਨਾਂ ਦੇ ਪਾਸ ਹੋਵੇ ਹਿਤ ਪਰ ਉਪਕਾਰ ਦੇ ਜਾਨ ਭਾਈ
ਦੇਸ ਧਰਮ ਦੇ ਵਾਸਤੇ ਛਿਨ ਅੰਦਰ ਕਰ ਦੇਵੰਦੇ ਉਹ ਕੁਰਬਾਨ ਭਾਈ
ਜ਼ਰਾ ਦੇਖੋ ਖਾਂ ਦਸਵੇਂ ਗੁਰੂ ਵੱਲੇ ਖਾਸ ਦੇਕੇ ਤੁਸੀਂ ਧਿਆਨ ਭਾਈ
ਕੀਹ ਨ ਦੇਸ ਤੋਂ ਉਨ੍ਹਾਂ ਕੁਰਬਾਨ ਕੀਤਾ ਪਾਸ ਰੱਖਿਆ ਕੀਹ ਪਛਾਨ ਭਾਈ
ਮਹਿਲ, ਧਨ ਪੁੱਤ੍ਰ ਪਰਿਵਾਰ ਸਾਰਾ ਖੁਸ਼ੀ ਐਸ਼ ਆਰਾਮ ਮਹਾਨ ਭਾਈ
ਐਸੇ ਤਰ੍ਹਾਂ ਜੋ ਪੁਰਸ਼ *ਮਹਾਨ ਹੁੰਦੇ ਮਾਯਾ ਵਿਚ ਨ ਪੈਰ ਫਸਾਨ ਭਾਈ
ਕੱਠੀ ਕਰਦੇ ਵਿਚ ਖਜ਼ਾਨਿਆਂ ਨ ਭਲੇ ਸਭ ਦੇ ਹੇਤ ਲਗਾਨ ਭਾਈ
ਕਿਤੇ ਬਾਗ਼ ਸਰਾਉਂ ਯਾਂ ਤਾਲ ਆਦੀ ਵਿਚ ਰਾਹਾਂ ਦੇ ਖੂਹ ਲਵਾਨ ਭਾਈ
ਕਿਤੇ ਵਿੱਦਯਾ ਹੇਤ ਲਗਾਨ ਪੈਸਾ ਕਿਤੇ ਦੇਨ ਗਰੀਬਾਂ ਨੂੰ ਦਾਨ ਭਾਈ
ਬੰਦੇ ਬਣਦੇ ਨ ਮਾਯਾ ਚੰਦਰੀ ਦੇ ਦੱਸੀ ਓਸਦੇ ਤਾਈਂ ਬਨਾਨ ਭਾਈ
ਜ਼ਾਹਿਰ ਦਿਸਦੇ ਮਾਯਾ ਦੇ ਵਿਚ ਫਸੇ ਕੌਲ ਵਾਂਗ ਨਿਰਲੇਪ ਰਹਾਨ ਭਾਈ

*ਮਹਾਨ ਅਥਵਾ ਵੱਡੇ

ਧੰਨ ਉਹਨਾਂ ਦਾ ਆਵਣਾ ਜੱਗ ਅੰਦਰ ਸੁਖ ਦੂਜਿਆਂ ਤਾਈਂ ਪੁਚਾਨ ਭਾਈ
ਜੁਗਾਂ ਤੱਕ ਜੀਉਂਦੇ ਕਰਤਾਰ ਸਿੰਘਾ ਛੱਡ ਗਏ ਜੋ ਨੇਕ ਨਸ਼ਾਨ ਭਾਈ

(ਤਥਾ)

ਨਿਸਫਲ ਕਮਾਈ ਹੈ ਪੱਾਪੀਆਂ ਦੀ ਭਲੇ ਅਰਥ ਕੌਡੀ ਜਿਹੜੇ ਲਾਵੰਦੇ ਨ
ਰਾਤ ਦਿਨੇ ਹੀ ਵਿਸ਼ੇ ਵਿਕਾਰ ਭੋਗਨ ਕਦੇ ਪਰਉਪਕਾਰ ਕਮਾਵੰਦੇ ਨ
ਅੱਗ ਲੱਗ ਜਾਇ ਓਹਨਾਂ ਧੌਲਰਾਂ ਨੂੰ †ਅਭਜਾਗਤ ਜਿੱਥੇ ਸੁਖ ਪਾਵੰਦੇ ਨ
ਧਨ ਦੌਲਤਾਂ ਸਾਰੀਆਂ ਨਸ਼ਟ ਜਾਵਨ ਜਿਥੋਂ ਆਣ ਗ਼ਰੀਬ ਵਰਸਾਵੰਦੇ ਨ
ਹਾਥੀ ਘੋੜੇ ਸਭ ਉਨ੍ਹਾਂ ਦੇ ਭ੍ਰਿਸ਼ਟ ਜਾਨੋ ਚੜ੍ਹ ਪਰਉਪਕਾਰ ਨੂੰ ਧਾਵੰਦੇ ਨ
ਕਿਸੇ ਕੰਮ ਨ ਉਨ੍ਹਾਂ ਦੇ ਸ਼ਾਨ ਸ਼ੌਕਤ ਦੇਖ ਦੁਖੀ ਨੂੰ ਵੰਡ ਵੰਡਾਵੰਦੇ ਨ
ਵਿਸ਼ਟਾ ਤੁੱਲ ਖਾਣੇ ਭੋਜਨ ਉਨ੍ਹਾਂ ਦੇ ਨੇ ਭੁੱਖੇ ਮੂੰਹ ਨੂੰ ਟੁੱਕ ਜੋ ਪਾਵੰਦੇ ਨ
ਓਹ ਪਹਿਨਦੇ ਕਫ਼ਨ ਨੇ ਮੁਰਦਿਆਂ ਦੇ ਨੰਗੇ ਤਾਈਂ ਜੋ ਲੀਰ ਦਵਾਵੰਦੇ ਨ
ਪਾ ਕੇ ਰੱਬ ਦੀ ਦਾਤ ਨੂੰ ਭੁੱਲ ਜਾਂਦੇ ਦੇਣ ਹਾਰ ਦਾ ਸ਼ੁਕਰ ਮਨਾਵੰਦੇ ਨ
ਖਾਣਾ ਕੁੱਦਣਾ ਸੌਣਾ ਤੇ ਭੋਗ ਕਰਨਾ ਇਹੋ ਜਾਣਦੇ ਕਦੇ ਭੁਲਾਵੰਦੇ ਨ
ਸਭ ਕੁਝ ਹੀ ਉਨ੍ਹਾਂ ਦਾ ਭ੍ਰਿਸ਼ਟ ਜਾਣੋ ਭਲੇ ਅਰਥ ਜੋ ਖ਼ਰਚ ਰਚਾਵੰਦੇ ਨ
ਹਿਰਸ ਈਰਖਾ ਵਿੱਚ ਹੀ ਰਹਿਨ ਸੜਦੇ ਸਤਿ ਸੰਗਤੀਂ ਚੱਲ ਕੇ ਜਾਵੰਦੇ ਨ
ਸਾਧ ਸੰਤ ਦੀ ਕਦੇ ਨ ਸੇਵ ਕਰਦੇ ਮਾਤਾ ਪਿਤਾ ਦੀ ਸੇਵ ਨਭਾਵੰਦੇ ਨ
ਲਾਨ੍ਹਤ ਉਨ੍ਹਾਂ ਦੇ ਧਨ ਤੇ ਦੌਲਤਾਂ ਨੂੰ ਲਾਭ ਲੋੜਵੰਦਾਂ ਨੂੰ ਪੁਚਾਵੰਦੇ ਨ
ਕੱਠੀ ਕਰ ਸੱਪਾਂ ਵਾਂਗੂੰ ਦੱਬ ਬਹਿੰਦੇ ਧੇਲਾ ਖਰਚਨੇ ਦੇ ਰਾਹ ਆਵੰਦੇ ਨ
ਅੰਤ ਰੋਵੰਦੇ ਜਾਣ ਕਰਤਾਰ ਸਿੰਘਾ ਡਿੱਠੇ ਕਦੇ ਭੀ ਨਾਲ ਲਿਜਾਵੰਦੇ ਨ

( ਓਸ ਪੀਰ ਨੇ ਰਾਤ ਸੁਪਨਾ ਵੇਖਣਾ )

ਵਿੱਚ ਸੁਪਨੇ ਪੀਰ ਬਹਿਸ਼ਤ ਪਹੁੰਚਾ ਅੱਗੇ ਦੇਖਦਾ ਰੱਬਦੇ ਸ਼ਾਨ ਨੂੰ ਜੀ
ਇੱਕ ਪੁਰਸ਼ ਨੂੰ ਦੇਖਿਆ ਬਹੁਤ ਸੁਖੀ ਡਿੱਠਾ ਕਿਤੇ ਨ ਦੁਖ ਨਸ਼ਾਨ ਨੂੰ ਜੀ
ਓਹ ਤਖ਼ਤ ਤੇ ਬੈਠਕੇ ਹੁਕਮ ਕਰੇ ਖੜੇ ਦੇਵਤੇ ਹੁਕਮ ਬਜਾਨ ਨੂੰ ਜੀ
ਕਿਸੇ ਗੱਲ ਦੀ ਕੁਝ ਪ੍ਰਵਾਹ ਨਾਹੀਂ ਲੱਖ ਨਿਆਮਤਾਂ ਓਸ ਦੇ ਖਾਨ ਨੂੰ ਜੀ
ਪੀਰ ਪੁੱਛਦਾ ਬਹੁਤ ਹੈਰਾਨ ਹੋਕੇ ਸੱਚ ਦੱਸਨਾ ਖੋਲ੍ਹ ਬਿਆਨ ਨੂੰ ਜੀ
ਕੀਤੀ ਕੀਹ ਕਮਾਈ ਕਰਤਾਰਸਿੰਘਾ ਮਿਲਿਆ ਸ਼ਾਨ ਏੱਡਾ ਇਨਸਾਨ ਨੂੰ ਜੀ

( ਓਸ ਪੁਰਖ ਨੇ ਜਵਾਬ ਦੇਣਾ )

ਸੁਣੋ ਪੀਰ ਮੌਲੇ ਸ਼ਾਹ ਗੱਲ ਸਾਰੀ ਮੇਰੀ ਇਹ ਕਮਾਈ ਪਛਾਨ ਭਾਈ

---

†ਅਭਿਆਗਤ ਜੋ ਅਚਾਨਕ ਲੋੜਵੰਦ ਆ ਜਾਵੇ ।

ਜੂਨ ਸ਼ੇਰ ਮੇਰੀ ਖ਼ੂਨਖ਼ਾਰ ਭਾਰੀ ਲਾਂਹਦਾ ਸਦਾ ਹੀ ਜੀਆਂ ਦੇ ਘਾਨ ਭਾਈ
ਮੇਰੀ ਇਹੋ ਕਮਾਈ ਸੀ ਖ਼ੂਨ ਕਰਨੇ ਇਹ ਤਾਂ ਰਹਿਮ ਕੀਤਾ ਰਹਿਮਾਨ ਭਾਈ
ਮੈਂ ਰਹਿੰਦਾ ਪਹਾੜ ਦੀ ਖੋਹ ਅੰਦਰ ਜਿੱਥੇ ਸੀ ਜੰਗਲ ਬੀਆਬਾਨ ਭਾਈ
ਇਕ ਦਿਨ ਮੈਂ ਗਿਆ ਸ਼ਕਾਰ ਨੂੰ ਸਾਂ ਘਟਾਂ ਘੁੰਮੀਆਂ ਆ ਆਸਮਾਨ ਭਾਈ
ਅੰਧਕਾਰ ਛਾਯਾ ਗੜਾ ਵਰ੍ਹਨ ਲੱਗਾ ਮੇਘ ਗੱਜਦੇ ਕਾਲ ਸਮਾਨ ਭਾਈ
ਰਾਹੋਂ ਖੁੰਝ ਕਰਕੇ ਓਸੇ ਵਿੱਚ ਜੰਗਲ ਦੋ ਆਇ ਗਏ ਇਨਸਾਨ ਭਾਈ
ਥਾਉਂ ਲੱਭਦਾ ਉਨ੍ਹਾਂ ਨੂੰ ਕਿਤੇ ਭੀ ਨ ਜਿੱਥੇ ਬੈਠਕੇ ਸਿਰ ਛਪਾਨ ਭਾਈ
ਮੇਰੇ ਘੁਰਨੇ ਵਿੱਚ ਉਹ ਵੜ ਬੈਠੇ ਪਹੁੰਚਾ ਮੈਂ ਭੀ ਤਦੋਂ ਹੀ ਆਨ ਭਾਈ
ਡਿਠੇ ਬਾਹਰੋਂ ਹੀ ਖੋਜ ਇਨਸਾਨ ਦੇ ਮੈਂ ਪਿਛ੍ਹਾਂ ਹਟ ਗਿਆ ਇਹ ਠਾਨ ਭਾਈ
ਜੇ ਮੈਂ ਅਗਾਂ ਗਿਆ ਉਹ ਮਰ ਜਾਸਨ ਮਾਰੇ ਡਰ ਪਰਾਨ ਉਡਾਨ ਭਾਈ
ਮੇਰੀ ਸ਼ਰਨ ਆਇ ਹੋ ਨਿਆਸਰੇ ਨੇ ਸੁਖ ਬਦਲੇ ਦੁੱਖ ਨ ਪਾਨ ਭਾਈ
ਇਹੋ ਸੋਚ ਕੇ ਪਿਛ੍ਹਾਂ ਮੈਂ ਹਟ ਗਿਆ ਇੱਕ ਰੁੱਖ ਥੱਲੇ ਬੈਠਾ ਜਾਨ ਭਾਈ
ਪਾਲਾ ਕੱਕਰ ਝੱਲਿਆ ਸਿਰ ਉੱਤੇ ਹੋਯਾ ਜਿੰਦ ਨੂੰ ਕਸ਼ਟ ਮਹਾਨ ਭਾਈ
ਮਾਰੇ ਸੀਤ ਦੇ ਨਿਕਲ ਪਰਾਨ ਗਏ ਕੀਤੀ ਘਾਲ ਮਨਜ਼ੂਰ ਭਗਵਾਨ ਭਾਈ
ਓਸ ਰਾਤ ਦਾ ਬਦਲਾ ਇਹ ਦਿੱਤਾ ਕੁਝ ਸੁਖਾਂ ਦਾ ਨਹੀਂ ਬਿਆਨ ਭਾਈ
ਏਹ ਸੁਪਨਾ ਕੈਸਾ ਪ੍ਰਤੱਖ ਡਿੱਠਾ ਖੁਲ੍ਹੀ ਅੱਖ ਤੇ ਹੋਯਾ ਹੈਰਾਨ ਭਾਈ
ਘਰ ਪੂਰਾ ਹੋ ਗਿਆ ਕਰਤਾਰ ਸਿੰਘਾ ਮਿਲ ਗਿਆ ਜਵਾਬ ਸਿਆਨ ਭਾਈ

( ਸਤਗੁਰਾਂ ਦਾ ਪ੍ਰਤਾਪ ਸੋਢੀਆਂ ਦੀ ਈਰਖਾ )

ਦਿਨੋ ਦਿਨ ਹੀ ਰੌਣਕਾਂ ਵਧ ਰਹੀਆਂ ਚੱਲ ਦੂਰੋਂ ਦੂਰੋਂ ਸਿੱਖ ਆਉਨ ਲੱਗੇ
ਕਾਰੀਗਰ ਚੰਗੇ ਸ਼ਾਹੂਕਾਰ ਵੱਡੇ ਆਣ ਆਣ ਮਕਾਨ ਬਨਾਉਨ ਲੱਗੇ
ਕਈ ਬਣ ਮਕਾਨ ਬਜ਼ਾਰ ਗਏ ਬਾਗ਼ ਬੂਟੇ ਭੀ ਗਿਰਦ ਸੁਹਾਉਨ ਲੱਗੇ
ਆਵ੍ਹਾਜਾਈ ਰਹਿੰਦੀ ਸਿੱਖ ਸੰਗਤਾਂ ਦੀ,ਸਾਧ ਸੰਤ ਬਹੁਤੇ ਡੇਰੇ ਪਾਉਨ ਲੱਗੇ
ਸਤਿ ਸੰਗ ਬਪਾਰ ਦਾ ਨਿੱਤ ਵਾਧਾ ਸਿੱਖ ਮਾਯਾ ਬੇਅੰਤ ਚੜ੍ਹਾਉਨ ਲੱਗੇ
ਦੇਗਾਂ ਚਲਦੀਆਂ ਖਾਇ ਗ਼ਰੀਬ ਗੁਰਬਾ ਲੋੜਵੰਦ ਸੱਭੇ ਵਰੋਸਾਉਨ ਲੱਗੇ
ਵੇਖ ਰੌਣਕਾਂ ਵਿੱਚ ਅਨੰਦ ਪੁਰ ਦੇ ਸੋਢੀ ਈਰਖਾ ਫੇਰ ਜਗਾਉਨ ਲੱਗੇ
ਪਹਿਲਾਂ ਲੋਭ ਮਸੰਦਾਂ ਨੂੰ ਪਾ ਕਰਕੇ ਸਿੱਖ ਸੰਗਤਾਂ ਨੂੰ ਵਰਗਲਾਉਨ ਲੱਗੇ
ਫੁਰਯਾ ਮੰਤ੍ਰ ਨ ਸੰਗਤਾਂ ਕਾਇਮ ਰਹੀਆਂ ਫੇਰ ਹੋਰ ਸਲਾਹ ਪਕਾਉਨ ਲੱਗੇ
ਰਾਮ ਰਾਇ ਨੂੰ ਚੁੱਕਕੇ ਗਲ ਪਾਈਏ ਓਹਨੂੰ *ਸੱਦਕੇ ਮਤਾ ਮਤਾਉਨ ਲੱਗੇ

*ਸੁਣਿਆਂ ਹੈ ਕਿ ਰਾਮਰਾਇ ਕਰਤਾਰ ਪੁਰ ਧੀਰ ਮੱਲ ਦੇ ਪਾਸ ਆਯਾ ਹੋਯਾ ਸੀ।

ਤੂੰ ਸੋਢੀਆਂ ਦਾ ਸਿਰਤਾਜ ਵੱਡਾ ਫੂਕਾਂ ਦੇਕੇ ਮਸ਼ਕ ਫੁਲਾਉਨ ਲੱਗੇ
ਦਿੱਲੀ ਵਿੱਚ ਤੂੰ ਦੱਸੀਆਂ ਕਰਾਮਾਤਾਂ ਤਾਹੀਂ ਬੜੇ ਬੜੇ ਸਿਰ ਝੁਕਾਉਨ ਲੱਗੇ
ਬਾਦਸ਼ਾਹ ਮੁਰੀਦ ਹੈ ਬਣ ਰਿਹਾ ਤੇਰਾ ਸ਼ਾਨ ਵੱਡਾ ਜਤਲਾਉਨ ਲੱਗੇ
ਓਹਨੂੰ ਆਖ ਕੇ ਗੱਦੀ ਦਾ ਹੱਕ ਲੈ ਲੈ ਭੈੜੇ ਭੈੜੀ ਸਲਾਹ ਦਵਾਉਨ ਲੱਗੇ
ਜੋ ਹੋਰ ਭੀ ਪੂੱਜਦਾ ਕਰਨ ਲਗੇ ਵਿੱਚ ਈਰਖਾ ਰਿਦਾ ਜਲਾਉਨ ਲੱਗੇ
ਚੜ੍ਹੇ ਸੂਰਜ ਤਈਂ ਕਰਤਾਰ ਸਿੰਘਾ ਦੇਇ ਹੇਠ ਕੁਨਾਲੀ ਛਪਾਉਨ ਲੱਗੇ

( ਵਾਕ ਕਵੀ )

ਮੱਛਰ ਹੋ ਕੱਠੇ ਹਵਾ ਖੰਭਾਂ ਦੀ ਦੇਇ ਭਲਾ ਦੱਸੋ ਕੈਲਾਸ਼ ਹਲਾਨ ਕੀਕੂੰ
ਤਾਰੇ ਕਰ ਗੁੱਸਾ ਸੂਰਜ ਚੜ੍ਹਦੇ ਨੂੰ ਤੇਜ਼ ਆਪਨੇ ਵਿਚ ਛਪਾਨ ਕੀਕੂੰ
ਗਿੱਦੜ ਹੋ ਕੱਠੇ ਕਹਿਕੇ 'ਹਉਂ ਰਾਜਾ' ਭਲਾ ਸ਼ੇਰ ਦੇ ਤਾਈਂ ਦਬਾਨ ਕੀਕੂੰ
ਕਰ ਈਰਖਾ ਕੱਠੇ ਟਟੈਣੇ ਹੋਕੇ ਜਾ ਸੂਰਜ ਦਾ ਤੇਜ ਬੁਝਾਨ ਕੀਕੂੰ
ਕਾਇਰ ਆਦਮੀ ਉੱਠਕੇ ਪਾਉਨ ਰੌਲਾ ਬਲਵਾਨ ਦੇ ਤਾਈਂ ਡਰਾਨ ਕੀਕੂੰ
ਉੱਲੂ ਕੱਠੇ ਹੋ ਖੰਭਾਂ ਦੀ ਛਾਉਂ ਕਰਕੇ ਸੂਰਜ ਚੜ੍ਹਦੇ ਤਾਈਂ ਹਟਾਨ ਕੀਕੂੰ
ਕਾਉਂ ਰਲ ਕਾਵਾਂ ਰੌਲਾ ਪਾਨ ਜੇਕਰ ਸ਼ਾਹਬਾਜ਼ ਤੇ ਰੌਅਬ ਜਮਾਨ ਕੀਕੂੰ
ਚਾਮਚਿੱਟ ਚਮਗਿੱਦੜਾਂ ਕੱਠੀਆਂ ਹੋ ਪਹਿ ਫੁੱਟ ਦੀ ਪਿਛਾਂ ਪਰਤਾਨ ਕੀਕੂੰ
ਏਸੇ ਤਰ੍ਹਾਂ ਸੋਢੀ, ਗੁਰ ਗੱਦੀ ਤੇ ਜੋ ਓਸ ਗੁਰੂ ਦੇ ਹੋਣ ਸਮਾਨ ਕੀਕੂੰ
ਭਲਾ ਹੀਰੇ ਦੇ ਤੁੱਲ ਕਰਤਾਰ ਸਿੰਘਾ ਕੱਚ ਕਚਕੜੇ ਮੁੱਲ ਪਵਾਨ ਕੀਕੂੰ

(ਤਥਾ)

ਏਧਰ ਥੱਕ ਲੱਥੇ ਧੀਰਮੱਲ ਜਹੇ ਓਧਰ ਜ਼ੋਰ ਲਾਯਾ ਰਾਮਰਾਇ ਨੇ ਜੀ
ਐਵੇਂ ਕਰਦਾ ਨਿਤ ਇਹ ਚੁਗਲੀਆਂ ਹੈ ਸਮਝ ਛਡਿਆਸੀ ਬਾਦਸ਼ਾਹਿ ਨੇ ਜੀ
ਗਈ ਪੇਸ਼ ਨ ਕਿਸੇ ਦੀ ਸੱਚ ਅੱਗੇ ਦਾਤ ਬਖਸ਼ੀ ਆਪ ਅਲਾਹਿ ਨੇ ਜੀ
ਕੀਹ ਕਰਨ ਸ਼ਰੀਕ ਕਰਤਾਰ ਸਿੰਘਾ ਮਿਹਰ ਜਿਸਤੇ ਕਰੀ ਖੁਦਾਇ ਨੇ ਜੀ

(ਸਤਿਗੁਰੂ ਜੀ ਨੇ ਜੀਆਂ ਦੇ ਉਧਾਰ ਵਾਸਤੇ ਤਿਆਰ ਹੋਣਾ)

ਮਹਾਂ ਪੁਰਖਾਂ ਦਾ ਆਵਣਾ ਜੱਗ ਅੰਦਰ ਕੇਵਲ ਹੋਵੰਦਾ ਪਰਉਪਕਾਰ ਲਈ
ਓਹ ਜੋ ਭੀ ਆਇਕੇ ਕਰਮ ਕਰਦੇ ਲਾਭਵੰਦ ਹੁੰਦੇ ਸੰਸਾਰ ਲਈ
ਫਿਰ, ਫਿਰ ਕੇ ਬਰਸਨਾਂ ਬੱਦਲਾਂ ਦਾ ਹੁੰਦਾ ਜੱਗ ਦੇ ਕਾਰ ਵਿਹਾਰ ਲਈ
ਏਸੇਤਰ੍ਹਾਂ ਸਤਿਗੁਰਾਂ ਨੇ ਰਟਨ ਚਾਹਯਾ ਪਾਪੀ ਜੀਆਂ ਦੇ ਕਰਨ ਉਧਾਰ ਲਈ
ਜਿਵੇਂ ਸੂਰਜ ਚੜ੍ਹਦਿਓਂ ਜਾਏ ਲਹਿੰਦੇ ਕਰੇ ਸਫਰ ਮੇਟਨ ਅੰਧਕਾਰ ਲਈ
ਏਸੇਤਰਾਂ ਸਤਿਗੁਰੂ ਕਰਤਾਰ ਸਿੰਘਾ ਤਿਆਰ ਹੋ ਪਏ ਧਰਮ ਪ੍ਰਚਾਰ ਲਈ

( ਤਥਾ )

ਬੰਦੋਬਸਤ ਘਰ ਦਾ ਕਰਨ ਵਾਸਤੇ ਜੀ ਪਿੱਛੇ ਸਿਖ ਛੱਡੇ ਇਤਬਾਰ ਵਾਲੇ
ਭਾਈ ਭੱਗੂ ਅਰੋੜਾ ਸੀ ਚੂਹਣੀਆਂ ਦਾ ਰਾਮੇ ਸੰਧੂ ਜਹੇ ਭਜਨ ਕਰਤਾਰ ਵਾਲੇ
ਭਾਈ ਸਾਧੂ ਮੁਲਤਾਨੀ ਜਹੇ ਸਿਦਕ ਵਾਲੇ ਦੇਸ ਰਾਜ ਜਹੇ ਉਪਕਾਰ ਵਾਲੇ
ਘਰ ਬਾਰ ਸਭ ਸੌਂਪ ਕਰਤਾਰ ਸਿੰਘਾ ਭੇਦ ਦੱਸਕੇ ਕਾਰ ਵਿਹਾਰ ਵਾਲੇ

(ਅਨੰਦਪੁਰ ਤੋਂ ਅਸਵਾਰ ਹੋਣਾ)

ਪੰਞੀ ਅੱਸੂ ਸਤਾਰਾਂ ਸੌ ਬਾਈ ਹੈਸੀ ਸਤਿਗੁਰੂ ਜੀ ਜਦੋਂ ਅਸਵਾਰ ਹੋਏ
ਲਿਆ ਆਪਣਾ ਨਾਲ ਪ੍ਰਵਾਰ ਸਾਰਾ ਸਿਖ ਸੰਤ ਭੀ ਬਹੁਤ ਤਿਆਰ ਹੋਏ
ਖਬਰ ਸੁਣਦਿਆਂ ਸਾਰ ਉਦਾਸ ਹੋਕੇ ਨਗਰ ਵੱਸਨੇ ਹਾਰ ਲਾਚਾਰ ਹੋਏ
ਜਿਵੇਂ ਰਾਮ ਬਨਬਾਸ ਨੂੰ ਜਾਣ ਲੱਗਾ ਦੁਖੀ ਔਧ ਵਾਸੀ ਨਰਨਾਰ ਹੋਏ
ਜਿਵੇਂ ਚੱਲਿਆ ਕ੍ਰਿਸ਼ਨ ਦ੍ਵਾਰਕਾ ਨੂੰ ਲੋਕ ਬ੍ਰਿਜ ਬਾਸੀ ਦੁਖਿਆਰ ਹੋਏ
ਤਿਵੇਂ ਅਨੰਦਪੁਰ ਦੇ ਲੋਗ ਸਾਰੇ ਦੁਖੀ ਬਿਨਾਂ ਸਤਿਗੁਰਾਂ ਦੀਦਾਰ ਹੋਏ
ਛੱਡ ਘਰਾਂ ਦੇ ਕਾਰ ਵਿਹਾਰ ਸਾਰੇ ਨਾਲ ਚੱਲਨੇ ਨੂੰ ਖਬਰਦਾਰ ਹੋਏ
ਥੋੜ੍ਹੀ ਦੂਰ ਕਰ ਸਫਰ ਕਰਤਾਰ ਸਿੰਘਾ ਗੁਰ ਉੱਤਰੇ ਸ਼ਹਿਰ ਤੋਂ ਬਾਹਰ ਹੋਏ

(ਵਾਕ ਕਵੀ)

ਓਸੇ ਥਾਉਂ ਹੀ ਦਿੱਲੀ ਦੀ ਸੰਗਤ ਆਈ ਖੁਸ਼ੀ ਹੋਈਦੀਦਾਰ ਨੂੰ ਪਾ ਕਰਕੇ
ਸੁੰਦਰ ਤੇਜ਼ ਭਰਿਆ ਭੋਲਾ ਦੇਖ ਚਿਹਰਾ ਬਲਿਹਾਰ ਹੋਇ ਭੇਟ ਚੜ੍ਹਾ ਕਰਕੇ
ਰਾਮ ਰਾਇ ਦਾ ਦੱਸਿਆ ਖੋਟ ਸਾਰਾ ਜੋ ਚਾਹੁੰਦਾ ਚੁਗਲੀਆਂ ਲਾ ਕਰਕੇ
ਗੁਰਾਂ ਆੱਖਿਆ 'ਕਰੇਗਾ ਭਰੇਗਾ ਸੋ' ਸਾੱਡਾ ਗੁਰੂ ਰੱਖਾ ਜਤਲਾ ਕਰਕੇ
ਦੂਜੇ ਦਿਨ ਭੀ ਓਥੇ ਹੀ ਰਿਹਾ ਡੇਰਾ ਸਿੱਖਾਂ ਤਾਈਂ ਉਪਦੇਸ਼ ਸੁਨਾ ਕਰਕੇ
*ਨਿਰਮੋਹ ਕੀਤਾ ਸਿੱਖਾਂ ਸਾਰਿਆਂ ਨੂੰ ਸੋ ਗਿਆਨ ਵੈਰਾਗ ਜਤਾ ਕਰਕੇ
ਦਿਨ ਤੀਸਰੇ ਸਿਖਾਂ ਨੂੰ ਵਿਦਾ ਕੀਤਾ ਸਿਰੋਪਾਉ ਉਪਦੇਸ਼ ਦਿਵਾ ਕਰਕੇ
ਨਗਰ ਵਾਸੀਆਂ ਨੂੰ ਤਿੰਨ ਸਾਲ ਪਿਛੋਂ ਕਿਹਾ ਆਵਾਂਗੇ ਸਮਾ ਬਤਾ ਕਰਕੇ
ਮੋੜੇ ਪਿਛ੍ਹਾਂ ਤੇ ਆਪ ਤਿਆਰ ਹੋਏ ਖੜੇ ਹੋ ਅਰਦਾਸ ਸੁਧਾ ਕਰਕੇ
ਚੱਲੇ ਗੁਰੂ ਜੀ ਚੜ੍ਹ ਕਰਤਾਰ ਸਿੰਘਾ ਵੱਲ ਮਾਲਵੇ ਮੁਖ ਰਖਾ ਕਰਕੇ

( ਦੇਸ ਦਾ ਉਧਾਰ ਕਰਨਾ )

ਅੱਗੇ ਸਭ ਵਹੀਰ ਚਲਾ ਕਰਕੇ ਚੱਲੇ ਗੁਰੂ ਕਰਤਾਰ ਧਿਆਇਕੇ ਜੀ
ਸਾਹਿਬ ਚੰਦ ਕਿਰਪਾਲ ਗੁਰਬਖਸ਼ ਜਹੇ ਮਤੀ ਦਾਸ ਨੂੰ ਨਾਲ ਰਲਾਇਕੇ ਜੀ

---

*ਉਸ ਥਾਂ ਦਾ ਨਾਮ ਹੁਣ ਨਿਰਮੋਹਗੜ੍ਹ ਹੈ।

ਚੱਲੇ ਘੋੜਿਆਂ ਤੇ ਅਸਵਾਰ ਹੋਕੇ ਪਹੁੰਚੇ ਪਿੰਡ ਘਨੌਲੇ ਸੁ ਜਾਇਕੇ ਜੀ
ਲੰਘ ਰੋਪੜ ਜਾਇ ਕਲੌੜ ਪਹੁੰਚੇ *ਦਾਦੂ ਮਾਜਰੇ ਲੋਕ ਤਰਾਇਕੇ ਜੀ
ਨੌਲੱਖੇ ਉਗਾਣੇ ਹੋ ਟਹਿਲ ਪੁਰੇ ਆਕੜ ਪਿੰਡ ਲੰਗ ਪਿੰਡ ਵਰਸਾਇਕੇ ਜੀ
ਲੰਘ ਸੀਂਭੜੂ ਗੋਟੇ ਤੇ ਗੁਣੀਕੇ ਥੀਂ ਰਾਜੋ ਮਾਜਰੇ ਦਰਸ ਦਿਖਾਇਕੇ ਜੀ
ਮੂਲੋਵਾਲ ਜਾ ਉਤਰੇ ਗੁਰੂਸਾਹਿਬ ਮਾਹੀਆ ਗੋਂਦਾ ਮਿਲੇ ਦੋਵੇਂ ਆਇਕੇ ਜੀ
ਦੋਵੇਂ ਪੈਂਚ ਲੈਕੇ ਦਾਨਾ ਰਸਦ ਆਏ ਹੋਇ ਖੁਸ਼ ਬਹੁਤੇ ਦਰਸ ਪਾਇਕੇ ਜੀ
ਗੁਰਾਂ ਆਖਯਾ ਜਲ ਦੀ ਲੋੜ ਪੈਹਲਾਂ ਓਹਨਾਂ ਦੱਸਿਆ ਸਿਰ ਝੁਕਾਇਕੇ ਜੀ
ਨੇੜੇਖੂਹ ਜਿਹੜਾ ਉਹ ਤਾਂ ਬਹੁਤਖਾਰਾ ਦੂਰੋਂ ਲਿਆਉਂਦੇ ਹਾਂ ਪਾਨੀ ਜਾ ਇਕੇਜੀ
ਗੁਰਾਂ ਆਖਜਾ ਮਿੱਠਾ ਹੈ ਨਹੀਂ ਖਾਰਾ ਸਾਨੂੰ ਦਿਉ ਜਲਦੀ ਜਲ ਲਿਆਇਕੇ ਜੀ
ਹੁਕਮ ਮੰਨਕੇ ਪਾਨੀ ਉਹ ਲੈ ਆਏ ਸੋਹਣਾ ਮਿੱਠਾ ਡਿੱਠਾ ਅਜ਼ਮਾਇਕੇ ਜੀ
ਲੋਕ ਵੇਖਕੇ ਸਭ ਹੈਰਾਨ ਹੋਏ ਪਿੰਡ ਆਨ ਡਿੱਗਾ ਚਰਨੀ ਧਾਇਕੇ ਜੀ
ਪੰਜ ਦਿਨ ਓਥੇ ਸਤਿਗੁਰੂ ਰਹੇ ਸੇਵਾ ਕਰੀ ਲੋਕਾਂ ਮਨ ਲਾਇਕੇ ਜੀ
ਗੋਂਦੇ ਚੋਧਰੀ ਨੂੰ ਸਿੱਖੀ ਦੇ ਓਥੇ ਗਏ ਗੁਰੂ ਜੀ ਵਾਗ ਉਠਾਇਕੇ ਜੀ
ਗੁਰਦਵਾਰਾ ਉਸ ਥਾਂ ਕਰਤਾਰਸਿੰਘਾ ਦਿੱਤਾ ਰਾਜ ਪਟਿਆਲੇ ਬਨਾਇਕੇ ਜੀ

(ਸੇਖੇ ਪਿੰਡ ਮਲੂਕੇ ਦਾ ਪ੍ਰਸੰਗ)

ਮੂਲੋਵਾਲ ਤੋਂ ਉੱਤਰੇ ਜਾਇ ਸੇਖੇ ਓਹਨਾਂ ਜੱਟਾਂ ਦੇ ਚਿੱਤ ਹੰਕਾਰ ਹੋਯਾ
ਓਹ ਚੇਲੇ ਬੈਰਾਗੀਆਂ ਸਾਧਾਂ ਦੇ ਸਨ ਕੋਈ ਆਨ ਕੇ ਨ ਸੇਵਾਦਾਰ ਹੋਯਾ
ਮੁੱਲ ਗੁਰਾਂ ਨੇ ਰਸਦ ਮੰਗਾਇ ਵਰਤੀ ਨਾਲੇ ਬਹੁਤ ਤੱਤਾ ਨੰਬਰਦਾਰ ਹੋਯਾ
ਆਖ ਘੱਲਿਆ ਪੁੱਟ ਲੌ ਤੁਰਤ ਡੇਰਾ ਨਹੀਂ ਤਾਂ ਦੇਖਿਓ ਕੁਝ ਵਗਾੜ ਹੋਯਾ
ਝਿੜਕ ਸੁੱਟਿਆ ਗੁਰਾਂ ਦੇ ਜੋਧਿਆਂ ਨੇ ਜ਼ੋਰ ਚੱਲਿਆ ਨ ਸ਼ਰਮਸਾਰ ਹੋਯਾ
ਤਿੰਨ ਚਾਰ ਵਾਰੀ ਪਾਸੋਂ ਲੰਘ ਗਿਆ ਨ ਨੀਵਿਆਂ ਸਗੋਂ ਬੁਰਿਆਰ ਹੋਯਾ
ਕਿਸੇ ਦੱਸਿਆ ਇਹ ਮਲੂਕਾ ਜਾਂਦਾ ਏਸ ਪਿੰਡ ਦਾ ਇਹ ਸਰਦਾਰ ਹੋਯਾ
ਖੋਟੇ ਕਰਮ ਕਰਦਾ ਡਰਦਾ ਪਾਪ ਤੋਂ ਨ ਇਹਦੇ ਸਿਰ ਹੰਕਾਰ ਅਸਵਾਰ ਹੋਯਾ
ਸਹਿ ਸੁਭਾ ਸਤਿਗੁਰਾਂ ਨੇ ਬਚਨ ਕੀਤਾ ਤੀਰ ਛੁੱਟ ਨਸ਼ਾਨਿਓਂ ਪਾਰ ਹੋਯਾ
'ਜਵੰਧੇ ਰਹਿਨਗੇ ਅਕਲ ਦੇਸਦਾਅੰਧੇਬਾਹੀਆ ਤੇਹੀਆਹੋਸੀ' ਇਹਉਚਾਰਹੋਯਾ

---

*(੧)ਦਾਦੂ ਮਾਜਰਾ ਕਲੌੜ ਤੋਂ ਸੱਤ ਕੋਸ ਹੈ।(੨) ਉਗਾਣਾਦਾਦੂਮਾਜਰੇ ਤੋਂ ਪੰਜ ਕੋਹ ਹੈ। (੩) ਨੌਲੱਖਾ ਉਗਾਣੇ ਸਾਹਿਬ ਤੋਂ ਪੰਜ ਕੋਹ ਪਰ ਹੈ। (੪) ਟਹਿਲਪੁਰਾ ਪਟਿਆਲੇ ਤੋਂ ਅੱਠ ਕੋਹ ਪਹਾੜ ਵੱਲ ਹੈ। (੫) ਮੂਲੋ ਵਾਲ ਰਾਜੋ ਮਾਜਰੇ ਤੋਂ ੭ ਕੋਹ ਪਛੋਂ ਵੰਨੀ ਹੈ।

†ਓਸਦਾ ਗੁਰੂ ਬੈਰਾਗੀ ਸੀ।

ਇਹ ਬਚਨ ਮਲੂਕੇ ਦੇ †ਗੁਰੂ ਸੁਣੇ ਡਰ ਓਸਦੇ ਚਿੱਤ ਨੂੰ ਭਾਰ ਹੋਯਾ
ਓਸ ਆੱਖਿਆ ਜਾਹ ਬਖਸ਼ਾ ਗੁਰ ਤੋਂ ਕਲਜੁਗ ਦਾ ਹਈ ਅਵਤਾਰ ਹੋਯਾ
ਤਦ ਆਨ ਮਲੂਕੇ ਨੇ ਚਰਨ ਫੜੇ ਬਖਸ਼ ਲੋ ਗੁਰ ਜੀ ਮਿੰਨਤਦਾਰ ਹੋਯਾ
ਏਥੇ ਪੋਣੇ ਤੇ ਹੋਰ ਥਾਂ ਹੋਣ ਚੋਣੇ ਬਚਨ ਗੁਰਾਂ ਦਾ ਇਹ ਦੂਜੀ ਵਾਰ ਹੋਯਾ
ਕਿਵੇਂ ਮਿੱਟੇ ਜੋ ਸਤਿਗੁਰਾਂ ਆਖ ਦਿੱਤਾ ਵਾਕ ਜਿਨ੍ਹਾਂ ਦਾ ਤੇਜ਼ ਤਲਵਾਰ ਹੋਯਾ
ਵਿੱਚ ਸਦੀ ਅਠਾਰਵੀਂ ਗਿਲਜਜਾਂ ਦਾ ਏਸ ਦੇਸ ਦੌਰਾ ਜ਼ੋਰਦਾਰ ਹੋਯਾ
ਤੇਈ ਪਿੰਡ ਹੀ ਉਨ੍ਹਾਂ ਉਜਾੜ ਛੱਡੇ ਪਏ ਥੇਹ ਸਾਰੇ ਇਜ਼ਹਾਰ ਹੋਯਾ
ਓਹ ਲੋਕ ਜਾ ਦਿੱਲੀਓਂ ਪਰੇ ਵੱਸੇ ਭਾਣਾ ਏਸੇ ਤਰ੍ਹਾਂ ਕਰਤਾਰ ਹੋਯਾ
ਜੋ ਸਤਿਗੁਰਾਂ ਤੋਂ ਮਨਮੁੱਖ ਰਹੇ ਹਾਲ ਉਨ੍ਹਾਂ ਦਾ ਬੁਰਾ ਵਿਚਾਰ ਹੋਯਾ
ਜੋ ਸ਼ਰਨ ਆ ਪਏ ਕਰਤਾਰ ਸਿੰਘਾ ਗੁਰੂ ਘਰ ਸਦ ਬਖਸ਼ਨੇ ਹਾਰ ਹੋਯਾ

(ਫਰਵਾਹੀ ਪਿੰਡ ਦੀ ਸਾਖੀ)

ਚੜ੍ਹ ਸੇਖੇ ਤੋਂ ਗੁਰੂ ਜੀ ਵਿਚ ਜੰਗਲ ਇਕ ਢਾਬ ਕੰਢੇ ਡੇਰਾ ਲਾਵੰਦੇ ਨੇ
†ਕੱਟੂ ਪਿੰਡ ਦੀ ਜੂਹ ਹੁਣ ਗੁਰਦਵਾਰਾ ਓਥੇ ਬੈਠ ਦੁਪਹਿਰ ਬਤਾਵੰਦੇ ਨੇ
ਓਥੋਂ ਰਾਤ ‡ਫਰਵਾਹੀ ਜਾ ਉੱਤਰੇ ਜੀ ਲੋਕ ਬਹੁਤ ਪ੍ਰੇਮ ਜਤਾਵੰਦੇ ਨੇ
ਦੁੱਧ ਦਹੀਂ ਮੱਠੇ ਅਤੇ ਰਸਦ ਪਾਣੀ ਲੋੜਵੰਦੀਆਂ ਚੀਜ਼ਾਂ ਪੁਚਾਵੰਦੇ ਨੇ
ਦੂਜੇ ਦਿਨ ਸਤਿਗੁਰੂ ਜੀ ਟੁਰਨ ਲੱਗੇ ਪੈਂਚ ਬੇਨਤੀ ਆਨ ਸੁਨਾਵੰਦੇ ਨੇ
ਸਿੱਖ ਸੰਤ ਏਥੇ ਕੋਈ ਛੱਡ ਜਾਵੋ ਦੇਵੇ ਸਿੱਖਿਆ ਸਾਨੂੰ ਅਲਾਵੰਦੇ ਨੇ
ਸਮਾ ਪਾ ਏਥੇ ਆਪੇ ਆਨ §ਟਿਕੂ ਸ੍ਰੀ ਮੁਖ ਤੋਂ ਗੁਰੂ ਫੁਰਮਾਵੰਦੇ ਨੇ
ਨਾਮ ਦਾਨ ਦ੍ਰਿੜਾ ਕਰਤਾਰ ਸਿੰਘਾ ਡੇਰਾ ਅੱਗ੍ਹਾਂ ਨੂੰ ਗੁਰੂ ਚਲਾਵੰਦੇ ਨੇ

( ਹੰਡਿਆਹੇ ਪਿੰਡ ਦੀ ਸਾਖੀ )

ਓਥੋਂ ਚੜ੍ਹ *ਹੰਡਿਆਹੇ ਜਾ ਗੁਰੂ ਠਹਿਰੇ ਡੇਰਾ ਢਾਬ ਕੰਢੇ ਦੇਖ ਲਾਯਾ ਜੀ
ਮਨਮੁਖ ਸੁਲਤਾਨੀਏਂ ਵੱਸਦੇ ਸੀ ਕੋਈ ਦਰਸ਼ਨਾਂ ਨੂੰ ਨਹੀਂ ਆਯਾ ਜੀ
ਥੋੜ੍ਹੇ ਚਿਰ ਨੂੰ ਪੈਂਚ ਦਾ ਪੁੱਤ ਆਯਾ ਓਹਨੂੰ ਤਾਪ ਨੇ ਬਹੁਤ ਦਬਾਯਾ ਜੀ
ਕੀਤੀ ਬੇਨਤੀ ਤੇ ਚਰਨ ਆਨ ਫੜੇ ਦਯਾਵਾਨ ਹੋ ਗੁਰਾਂ ਫੁਰਮਾਇਆ ਜੀ
ਤਾਪ ਟੁੱਟ ਜਾਊ ਗੁਰਾਂ ਬਚਨ ਕੀਤਾ ਵਿੱਚ ਟੋਭੇ ਦੇ ਜਾਇ ਨੁਲ੍ਹਾਯਾ ਜੀ

---

†ਸੇਖਾ ਮੂਲੋਵਾਲ ਤੋਂ ਪੰਜ ਕੋਹ ਹੈ ਤੇ ਕਟੂ ਸੇਖੇ ਤੋਂ ਤਿੰਨ ਕੋਹ ਦੱਖਨ ਵੱਲ ਹੈ।
‡ਫਰਵਾਹੀ ਕੱਟੂ ਤੋਂ ਚਾਰ ਕੋਹ ਪਛੋ ਵੱਨੀ ਹੈ।
§ਏਸ ਪਿੰਡ ਭਾਈ ਥੰਮਣ ਸਿੰਘ ਚੰਗੀ ਕਰਨੀ ਵਾਲਾ ਸਿਖ ਹੋਯਾ ਹੈ।
* ਹੰਡਿਆਹਾ ਫਰਵਾਹੀ ਤੋਂ ਤਿੰਨ ਕੋਸ ਪਰ ਹੈ।

ਇਕ ਦਮ ਓਹਦਾ ਤਾਪ ਟੁੱਟ ਗਿਆ ਓਸ ਪਿੰਡ ਦੇ ਵਿੱਚ ਧੁਮਾਯਾ ਜੀ
ਲੋੱਕਾਂ ਦੁਖੀਆਂ ਨੇ ਚਰਨ ਆਨ ਫੜੇ ਨ੍ਹਾਇ ਨ੍ਹਾਇਕੇ ਰੋਗ ਗਵਾਯਾ ਜੀ
ਗੁਰੂ ਸਰ ਹੁਨ ਨਾਮ ਕਰਤਾਰ ਸਿੰਘਾ ਓਸ ਟੋਭੜੇ ਨੇ ਅਖਵਾਯਾ ਜੀ

( ਧੌਲੇ, ਮੌੜ, ਢਿਲਵਾਂ ਥੀਂ ਭੰਦੇਹਰ ਪਿੰਡ ਜਾਣਾ )

ਧੌਲੇ ਪਿੰਡ ਕੋਲੋਂ ਡੇਰਾ ਲੰਘ ਰਿਹਾ ਘੋੜਾ ਅਟਕਿਆ ਅਗ੍ਹਾਂ ਨ ਜਾਇ ਭਾਈ
ਗੁਰਾਂ ਆਖਿਆ ਚੱਲ ਨ ਠਹਿਰ ਏਥੇ ਡੇਰਾ ਰੱਖਨਾ ਨ ਏਥੇ ਭਾਇ ਭਾਈ
ਧਾਲੀ ਵਾਲ ਸੁਲਤਾਨੀਏਂ ਵੱਸਦੇ ਨੇ ਬੰਦੇ ਤੁਰਕਾਂ ਦੇ ਕਹਜਾ ਸੁਣਾਇ ਭਾਈ
*ਮੌੜ ਪਿੰਡ ਦੀ ਜੂਹ ਦੇ ਵਿੱਚ ਪਹੁੰਚੇ ਸੋਹੀਵਾਲ ਜੋ ਢਾਬ ਕਹਾਇ ਭਾਈ
ਓਥੇ ਕੱਟ ਦੁਪਹਿਰ ਗੁਰ ਫੇਰ ਚੱਲੇ ਪਿੰਡ ਢਿਲਵੀਂ ਉੱਤਰੇ ਜਾਇ ਭਾਈ
ਓਸ ਥਾਂ ਦੇ ਜੱਟਾਂ ਨੇ ਸੇਵ ਕੀਤੀ ਤਿੰਨ ਦਿਨ ਰੱਖੇ ਅਟਕਾਇ ਭਾਈ
ਓਥੋਂ ਚੱਲ ਭੰਦੇਹਰ ਪਿੰਡ ਪਹੁੰਚੇ ਚਾਹਲ ਗੋਤ ਦੇ ਜੱਟ ਸਬਾਇ ਭਾਈ
ਕੀਤੀ ਮਸਖਰੀ ਉਨ੍ਹਾਂ ਨੇ ਗੁਰਾਂ ਤਾਈਂ ਰਹਿਨ ਵਾਸਤੇ ਥਾਉਂ ਪੁਛਾਇ ਭਾਈ
ਓਨ੍ਹਾਂ ਘਰ ਘੁਮਿਆਰਾਂ ਦਾ ਦੱਸਿਆ ਚਾ ਗੁਰ ਕੁਝ ਨ ਦਿਲ ਤੇ ਲਿਆਇ ਭਾਈ
ਜਾਨ ਉਨ੍ਹਾਂ ਦੀ ਬੁਧ ਭ੍ਰਿਸ਼ਟ ਹੋਈ ਖੀਵੇ ਉੱਤਰੇ ਜਾ ਡੇਰਾ ਲਾਇ ਭਾਈ
ਪਿਛੋਂ ਸੁਣ ਪ੍ਰਤਾਪ ਭੰਦੇਹਰ ਵਾਲੇ ਬਹੁਤੇ ਡਰੇ ਅਤੇ ਪਛਤਾਇ ਭਾਈ
ਭੇਲੀ ਗੁੜ ਦੀ ਤੇ ਕੁਝ ਲੈ ਭੇਟਾ ਪੈਂਚ ਸਤਿਗੁਰਾਂ ਦੇ ਪਿੱਛੇ ਧਾਇ ਭਾਈ



*ਭੰਦੇਹਰ ਮੌੜ ਢਿਲਵਾਂ ਤੋਂ ੧੧ ਕੋਸ ਦੱਖਨ ਵਲ ਹੈ।

ਰਾਹ ਵਿੱਚ ਹੀ ਕਿਸੇ ਤੋਂ ਸੁਣ ਲਿਆ ਗੁਰੂ ਬੁਰਾ ਨ ਕਦੇ ਮਨਾਇ ਭਾਈ
ਓਹ ਕਿਸੇ ਤੇ ਕਦੇ ਨ ਹੋਇ ਗੁੱਸੇ ਗੁਰ ਰਹਿਣ ਪ੍ਰਸੰਨ ਸਦਾਇ ਭਾਈ
ਚੱਲੋ ਫੇਰ ਕੀਹ ਹੁਣ ਬਖਸ਼ਾਨ ਜਾਣਾ ਓਹਨਾਂ ਮੂਰਖਾਂ ਕਿਹਾ ਸੁਨਾਇ ਭਾਈ
ਪੈਸੇ ਧਰਤ ਦੱਬੇ ਦੇਣੇ ਕੀਹ ਗੁਰ ਨੂੰ ਗੁੜ ਵੰਡ ਲਿਆ ਓਥੇ ਖਾਇ ਭਾਈ
ਗੁਰ ਸੁਣਕੇ ਉਨ੍ਹਾਂ ਦੀ ਮੂੜ੍ਹਤਾਈ ਹੱਸੇ ਦਿਲ ਨ ਕੁਝ ਰਖਾਇ ਭਾਈ
ਚੱਲ ਖੀਵੇ ਤੋਂ ਫੇਰ ਕ੍ਰਤਾਰ ਸਿੰਘਾ ਪਾਸ ਪਿੰਡ ਸਮਾਉ ਦੇ ਆਇ ਭਾਈ

( ਪਸ਼ੌਰ ਦੀ ਸੰਗਤ )

ਪਿਛੋਂ ਘੋੜਾ ਦੁੜਾਇਕੇ ਮੇਵੜੇ ਨੇ ਕਹਿਆ ਏਥੇ ਹੀ ਡੇਰਾ ਠਹਿਰਾਉ ਗੁਰਜੀ
*ਸੰਗਤ ਆਉਂਦੀ ਪਿੱਛੇ ਪਸ਼ੌਰ ਵਾਲੀ ਰੱਖ ਦਰਸ਼ਨਾਂਦੇਚਿੱਤ ਚਾਉ ਗੁਰਜੀ
ਹੁੰਦੀ ਪੁਰੀ ਅਨੰਦ ਤੋਂ ਆਈ ਏਧਰ ਦੁਖ ਝੱਲਦੀ ਰੱਖਕੇ ਭਾਉ ਗੁਰਜੀ
ਇੱਕ ਵਨ ਥੱਲੇ ਕਰਤਾਰ ਸਿੰਘਾ ਬੈਠੇ ਉੱਤਰ ਸਹਿਜ ਸੁਭਾਉ ਗੁਰਜੀ

( ਵਾਕ ਕਵੀ )

ਵਾਹੁ ਵਾਹੁ ਸਿੱਖੀ ਨਾਮ ਏਸੇ ਦਾ ਹੈ ਗੁਰ ਸਿੱਖਾਂ ਦਾ ਗੂੜ੍ਹਾ ਪਿਆਰ ਸੀ ਜੀ
ਦੇਖੋ ਕਿੱਥੇ ਪਸ਼ੌਰ ਦਾ ਦੇਸ਼ ਬਿਖੜਾ ਤਦੋਂ ਸਫਰ ਕਰਨਾ ਦੁਸ਼ਵਾਰ ਸੀ ਜੀ
ਥਾਂ, ਥਾਂ ਉੱਤੇ ਖਤਰਾ ਜਾਨ ਸੰਦਾ ਡਰ ਹਰ ਥਾਂ ਚੋਰ ਚੱਕਾਰ ਸੀ ਜੀ
ਨ ਡਾਕ ਨ ਤਾਰ ਨ ਸਾਫ ਰਸਤੇ ਬੰਦੋਬਸਤ ਨ ਕੁਝ ਸਰਕਾਰ ਸੀ ਜੀ
ਧੰਨ ਸਿੱਖੀ ਤੇ ਸਿਦਕ ਸਨ ਧੰਨ ਓਹਨਾਂ ਗੁਰ ਨਾਲ ਪਰੇਮ ਅਪਾਰ ਸੀ ਜੀ
ਪੰਧ ਮਾਰਦੇ ਆਉਂਦੇ ਦੂਰ ਦੇਸੋਂ ਖਿਚ ਦਰਸ਼ਨਾਂ ਦੀ ਰਿਦੇ ਭਾਰ ਸੀ ਜੀ
ਗੁਰ ਸਿੱਖੀ ਦਾ ਪਾਇਆ ਭੇਦ ਉਹਨਾਂ ਗਏ ਜਨਮ ਮਾਨੁੱਖ ਸਵਾਰ ਸੀ ਜੀ
ਆਉਣਾ ਉਨ੍ਹਾਂਦਾ ਸਫਲ ਕਰਤਾਰਸਿੰਘਾ ਸਿੱਖੀਸਿੱਖ੍ਯਾ ਸਬਕਵਿਚਾਰ ਸੀ ਜੀ

( ਸਤਿਗੁਰਾਂ ਦੇ ਦਰਸ਼ਨ )

ਏਨੇ ਚਿਰਨੂੰ ਸੰਗਤ ਆਇ ਪਹੁੰਚੀ ਪਾ ਕੇ ਦਰਸ਼ਨਾਂ ਨੂੰ ਹਰਖਾਇ ਬਹੁਤੇ
ਵਾਰੋ ਵਾਰ ਸਤਿਗੁਰਾਂ ਦੇ ਚਰਨ ਪਰਸੇ ਮਨ ਰੱਜ ਗਏ ਤਿਰਹਾਇ ਬਹੁਤੇ
ਜ਼ਰ ਨਕਦੀ ਕੀਮਤੀ ਹੋਰ ਬਸਤਰ ਮੇਵੇ ਕਈ ਤਰਾਂ ਦੇ ਚੜ੍ਹਾਇ ਬਹੁਤੇ
ਰੂਪ ਭੋਲਾ ਭਾਲਾ ਭਰਿਆ ਤੇਜ਼ ਡਿੱਠਾ ਭੁੱਲ ਗਏ ਜੋ ਦੁੱਖ ਉਠਾਇ ਬਹੁਤੇ
ਲਹਿ ਰਾਹਾਂ ਦੇ ਗਏ ਥਕੇਵੇਂ ਸਾਰੇ ਚਿੱਤਾਂ ਵਿਚ ਅਨੰਦ ਸਮਾਇ ਬਹੁਤੇ
ਗੁਰਾਂ ਸਭ ਪਾਸੋਂ ਸੁਖ ਸਾਂਦ ਪੁੱਛੀ ਬ੍ਰਹਮ ਗਿਆਨ ਉਪਦੇਸ਼ ਸੁਨਾਇ ਬਹੁਤੇ
ਹਰ ਸਿੱਖ ਦਾ ਚਿੱਤ ਪ੍ਰਸੰਨ ਹੋਯਾ ਗੀਤ ਬੈਠਕੇ ਖੁਸ਼ੀ ਦੇ ਗਾਇ ਬਹੁਤੇ

---

*ਕਈਆਂ ਦਾ ਖਿਆਲ ਹੈ ਕਿ ਸੰਗਤ ਭਿੱਖੀ ਪਿੰਡ ਮਿਲੀ ਸੀ।

ਇੱਕ ਜੱਟ ਪਿਆਈ ਲਿਆ ਲੱਸੀ ਗੁਰ ਓਸ ਉਤੇ ਖੁਸ਼ਥਾਇ ਬਹੁਤੇ
ਦੁਧ ਪੁੱਤ ਤੇਰੇ ਘਰ ਸਦਾ ਰਹਿਸੀ ਲੱਗੇ ਸ਼ਰਨ ਜੋ ਗੁਰਾਂ ਤਰਾਇ ਬਹੁਤੇ
ਮਨਮੁੱਖ ਜੋ ਰਹੇ ਸੋ ਰਹੇ ਡੁੱਬੇ ਸਨਮੁੱਖ ਸੋ ਪਾਰ ਲੰਘਾਇ ਬਹੁਤੇ
ਕਾਮਧੇਨ ਤੇ ਕਲਪ ਬ੍ਰਿਛ ਸਤਿਗੁਰ ਸੱਚੇ ਸੇਵਕਾਂ ਨੇ ਫਲ ਪਾਇ ਬਹੁਤੇ
ਭਾਗ ਜਿਨ੍ਹਾਂ ਦੇ ਭਲੇ ਕਰਤਾਰ ਸਿੰਘਾ ਗੁਰੂ ਘਰ ਤੋਂ ਓਹ ਵਰੋਸਾਇ ਬਹੁਤੇ

(ਕਸਬੇ *ਭੀਖੀ ਦਾ ਪ੍ਰਸੰਗ)

ਗੁਰੂ ਉੱਠ †ਸਮਾਉ ਤੋਂ ਗਏ ਭੀਖੀ ਬੈਠੇ ਢਾਬ ਕੰਢੇ ਡੇਰਾ ਲਾਇ ਕਰਕੇ
ਹੋਈ ਦੇਗ ਤਿਆਰ ਤੇ ਛਕੀ ਸਭ ਨੇ ਦੋਪਹਿਰ ਅਰਾਮ ਨੂੰ ਪਾਇ ਕਰਕੇ
ਪਹਿਰ ਪਿਛਲੇ ਗੁਰਾਂ ਦੀਵਾਨ ਲਾਯਾ ਬਾਣੀ ਪੜ੍ਹੀ ਰਬਾਬੀਆਂ ਭਾਇ ਕਰਕੇ
ਭੀਖੀ ਪਿੰਡ ਵੱਡਾ ਬਿਨਾਂ ਸੰਗਤੋਂ ਸੀ ਕੀਤੀ ਸੇਵਾ‡ਤਖਾਨਾਂ ਨੇ ਆਇ ਕਰਕੇ
ਜੱਟ ਬਾਣੀਏਂ ਭੀ ਫੇਰ ਝੁਕ ਪਏ ਯਥਾ ਸ਼ਕਤ ਸੁ ਭੇਟ ਲਿਆਇ ਕਰਕੇ
ਦੇਸੂ ਭੀਖੀ ਦਾਸੀ ਸਰਦਾਰ ਵੱਡਾ ਸ਼ਰਨ ਆਯਾ ਨ ਸੀਸ ਝੁਕਾਇ ਕਰਕੇ
ਦੂਜੇ ਦਿਨ ਓਹ ਭੀ ਫੇਰ ਝੁਕ ਪਿਆ ਵੇਖੋ ਵੇਖੀ ਦਿਲੋਂ ਸ਼ਰਮਾਇ ਕਰਕੇ
ਭੇਲੱੀ ਗੁੜ ਦੀ ਪੰਜ ਰੁਪਏ ਲੈਕੇ ਮੱਥਾ ਟੇਕਿਆ ਭੇਟ ਰਖਾਇ ਕਰਕੇ
ਗੁਰਾਂ ਆਦਰ ਨਾਲ ਬਠਾਇ ਲਿਆ ਕਹਯਾ ਓਸਦੇ ਤਾਈਂ ਸੁਨਾਇ ਕਰਕੇ
ਹਿੰਦੂ ਹੋਕੇ ਤੂੰ ਕਰਤਾਰ ਸਿੰਘਾ ਪੂਜੇਂ ਤੁਰਕ ਦੀ ਕਬਰ ਨੂੰ ਜਾਇ ਕਰਕੇ

(ਦੇਸੂ ਨੂੰ ਉਪਦੇਸ਼)

ਤੀਹਾਂ ਚਾਲੀਆਂ ਪਿੰਡਾਂ ਦਾ ਹੋਇ ਆਗੂ ਕਰ ਧਰਮ ਦਾ ਭਾਈ ਵਗਾੜ ਰਿਹੋਂ
ਹਿੰਦੂ ਹੋਕੇ ਪੂਜਦਾ ਤੁਰਕ ਨੂੰ ਤੂੰ ਰਾਹੋਂ ਲੋਕਾਂ ਦੇ ਤਾਈਂ ਉਖਾੜ ਰਿਹੋਂ
ਬਦੋਬਦੀ ਸੁਲਤਾਨੀਏਂ ਲੋਕ ਕਰਦਾ ਹਿੰਦ ਧਰਮ ਦੇ ਤਾਈਂ ਨਿਘਾਰ ਰਿਹੋਂ
ਮੁਸਲਮਾਨ ਕੋਈ ਮੰਨਦਾ ਠਾਕਰਾਂ ਨੂੰ ਕਿਤੇ ਦੱਸ ਤੂੰ ਕੀਹ ਵਿਚਾਰ ਰਿਹੋਂ
ਨ ਤੂੰ ਹਿੰਦੂ ਤੇ ਨ ਮੁਸਲਮਾਨ ਹੋਯੋਂ ਬੰਨੇ ਲੱਗਿਓਂ ਨ, ਵਿਚਘਾਰ ਰਿਹੋਂ
ਨ ਤੂੰ ਰਾਮ ਦਾ ਨਹੀਂ ਰਸੂਲ ਦਾ ਤੂੰ ਐਵੇਂ ਅਧਵਾਟੇ ਹੋ ਖ਼ੁਵਾਰ ਰਿਹੋਂ
ਤੇਰੀ ਅੰਤ ਨੂੰ ਫੜੇਗਾ ਬਾਂਹ ਕਿਹੜਾ ਬਿਰਥਾ ਉਮਰ ਗਵਾਇ ਗਵਾਰ ਰਿਹੋਂ
ਵਾਂਗ ਕੰਜਰੀ ਦੇ ਖਸਮ ਕੋਈ ਭੀ ਨ ਦੋ ਬੇੜੀਆਂ ਹੋਇ ਸਵਾਰ ਰਿਹੋਂ
ਦੂਹ ਰਾਹੀਂ ਟੁਰੇ ਕਿਤੇ ਕਿਵੇਂ ਪਹੁੰਚੇ ਦੂਹ ਹਕੀਮਾਂ ਵਿਚ ਹੋ ਬੀਮਾਰ ਰਿਹੋਂ
ਪੈਕੇ ਭਰਮਾਂ ਵਿਚ ਕਰਤਾਰ ਸਿੰਘਾ ਪੂਜੇਂ ਕਬਰਾਂ ਰੱਬ ਵਸਾਰ ਰਿਹੋਂ

---

*ਏਸ ਨੂੰ ਭਿਖੀ ਭੀ ਸੱਦਦੇ ਹਨ। †ਖੀਵੇ ਤੋਂ ਸਮਾਊ ਦੋ ਕੋਹ ਹੈ,ਸਮਾਊ ਤੋਂ ਭਿਖੀ ਅਗੇ ਨੇੜੇ ਹੀ ਹੈ। ‡ਭਾਗੂ ਤਖਾਨ ਨੇ।

(ਵਾਕ ਕਵੀ ਸੁਲਤਾਨੀਆਂ ਪ੍ਰਥਾਇ)

ਸੱਚ ਮੁੱਚ ਸੁਲਤਾਨੀਏਂ ਲੋਕ ਜਿਹੜੇ ਇਹ ਅੰਤ ਨੂੰ ਕਿਧੇ ਅਖਵਾਨਗੇ ਜੀ
ਨ ਇਹ ਮੋਮਨ ਬਨੇ ਨ ਰਹੇ ਹਿੰਦੂ ਦੱਸੋ ਗਤੀ ਕਿਹੜੀ ਇਹ ਪਾਨਗੇ ਜੀ
ਕਲਮਾ ਪੜ੍ਹ ਨ ਰੱਖੇ ਨਮਾਜ਼ ਰੋਜ਼ੇ ਸੁੰਨਤ ਹੋਈ ਨ, ਕਾਫਰ ਸਦਾਨਗੇ ਜੀ
ਰੱਖੇ ਵਰਤ ਨ ਹੋਮ ਨ ਯੱਗ ਕੀਤੇ ਅੰਤ ਕੀਹ ਬਿਆਨ ਸੁਨਾਨਗੇ ਜੀ
ਦੇਵੀ ਦਿਉਤਿਆਂ ਬਾਂਹ ਨ ਮੂਲ ਫੜਨੀ ਰਾਮ ਕ੍ਰਿਸ਼ਨ ਭੀ ਮੁੱਖ ਨ ਲਾਨਗੇ ਜੀ
ਧੱਕੇ ਮਾਰਨੇ ਓਧਰੋਂ ਹਜ਼ਰਤਾਂ ਨੇ ਗੋਤੇ ਵਿਚ ਵਚਾਲੇ ਹੀ ਖਾਨਗੇ ਜੀ
ਕਿਸੇ ਬੇੜੀ ਨ ਇਨ੍ਹਾਂ ਨੇ ਪਾਰ ਹੋਣਾ ਵਿਚਕਾਰ ਹੀ ਜਨਮ ਗਵਾਨਗੇ ਜੀ
ਇਹ ਵੇਸਵਾ ਦੇ ਪੁੱਤ ਵਾਂਗ ਦੱਸੋ ਹੱਕ ਕਿਸਦੇ ਉੱਤੇ ਜਮਾਨਗੇ ਜੀ
ਅੱਗੇ ਦਾਦਕੇ ਨ ਪਿਛੇ ਨਾਨਕੇ ਨ ਜਾਇਦਾਦ ਇਹ ਕਿਥੀ ਵੰਡਾਨਗੇ ਜੀ
ਕੁੱਤੇ ਧੋਬੀ ਦੇ ਘਰ ਨ ਘਾਟ ਜੋਗੇ ਬੂਹੇ ਬੈਠ ਕਿਧੇ ਰੋਟੀ ਖਾਨਗੇ ਜੀ
ਹੰਸ ਬਣੇ ਨ, ਕਾਗ ਭੀ ਰਹੇ ਨਾਹੀਂ ਚੁਰੜ ਘੁੱਗ ਹੋ ਖੇਹ ਉਡਾਨਗੇ ਜੀ
ਗਏ ਹਿੰਦੂਆਂ ਮੋਮਨਾਂ ਦੋਹਾਂ ਵੱਲੋਂ ਬਣੇ ਸਿੱਖ ਭੀ ਨ, ਪਛਤਾਨਗੇ ਜੀ
ਇੱਕ ਰਾਸਤਾ ਫੜ ਨ ਚੱਲਦੇ ਨੇ ਮਾਰ ਟੱਕਰਾਂ ਹੀ ਉਮਰ ਗਵਾਨਗੇ ਜੀ
ਮੈਂ ਦਿਆਂ ਸਲਾਹ ਚਾ ਭੁੱਲਿਆਂ ਨੂੰ ਤਰ ਜਾਣਗੇ ਰਿਦੇ ਜੇ ਲਾਨਗੇ ਜੀ
ਆਓ ਹੁਣ ਭੀ ਗੁਰਾਂ ਦੀ ਸ਼ਰਨ ਭਾਈ ਗੁਰ ਤੁਸਾਂ ਤੇ ਮਿਹਰ ਕਮਾਨਗੇ ਜੀ
ਚਾੜ੍ਹ ਨਾਮ ਜਹਾਜ਼ ਕਰਤਾਰ ਸਿੰਘਾ ਜਨਮ ਸਫਲਾ ਚਾਇ ਕਰਾਨਗੇ ਜੀ

(ਦੇਸੂ ਨੇ ਸਿੱਖ ਬਣਨਾ)

ਸਤਿਗੁਰਾਂ ਦੇ ਸੁਣ ਉਪਦੇਸ਼ ਸੱਚੇ ਖੂੰਡੀ ਭੂਰੀ ਚਾ ਦੂਰ ਵਗਾਈ ਉਸਨੇ
ਫਾਬ ਵਿੱਚ ਮੁਸੱਲੇ ਨੂੰ ਸੁੱਟਿਆ ਚਾ ਅੱਗੇ ਗੁਰਾਂ ਦੇ ਧੌਣ ਝੁਕਾਈ ਉਸਨੇ
ਸਿੱਖ ਬਣੇ ਆ ਹੋਰ ਭੀ ਲੋਕ ਬਹੁਤੇ ਇਹ ਭੀ ਚੰਗੀ ਮਸਾਲ ਦਿਖਾਈ ਉਸਨੇ
ਲੈਕੇ ਸਤਿ ਉਪਦੇਸ਼ ਕਰਤਾਰ ਸਿੰਘਾ ਭੁੱਲ ਪਿਛਲੀ ਸਭ ਬਖ਼ਸ਼ਾਈ ਉਸਨੇ

(ਸਤਿਗੁਰਾਂ ਨੇ ਬਖਸ਼ਸ਼ ਕਰਨੀ)

ਖੁਸ਼ ਦੇਸੂ ਤੇ ਹੋ ਕੇ ਗੁਰੂ ਜੀ ਨੇ ਪੰਜ ਤੀਰ ਦੇਕੇ ਫੁਰਮਾਇਆ ਏ
ਪੰਜ ਬੀਰ ਸੱਡੇ ਰੱਖੀਂ ਪਾਸ ਸਦਾ ਤੇਰੀ ਕਰਨ ਰੱਖੀ ਇਹ ਸੁਨਾਇਆ ਏ
ਨਾਲ ਅਦਬ ਦੇ ਰੱਖੋਗੇ ਜਦੋਂ ਤੇੜੀ ਬੰਸ ਵਧੇ ਫੁੱਲੇ ਜਤਲਾਇਆ ਏ
ਬੇਅਦਬੀ ਕਰੋ ਕਰਤਾਰ ਸਿੰਘਾ ਨਾਸ ਹੋਵੇ, ਇਹ ਸੱਚ ਅਲਾਇਆ ਏ

(ਸੰਗਤ ਦਾ ਵਿਦਾ ਹੋਣਾ ਤੇ ਗੁਰੂ ਜੀ ਦਾ ਇਕ ਜੋਗੀ ਨਾਲ ਮਿਲਾਪ)

ਨਾਮਦਾਨ ਉਪਦੇਸ਼ ਦ੍ਰਿੜ੍ਹਾ ਕਰਕੇ ਮੋੜੀ ਸੰਗਤ ਖੁਸ਼ੀ ਜਤਾਇਕੇ ਜੀ

ਗਏ ਸਿੱਖ ਨਿਹਾਲ ਹੋ ਦੇਸ ਵੱਲੇ ਘਾਲ ਆਪਣੀ ਪੂਰੀ ਨਭਾਇਕੇ ਜੀ
ਸਤਿਗੁਰ ਭੀਖੀ ਪਿੰਡ ਉੱਤਰੇ ਰਹੇ ਲੋਕ ਦਰਸ਼ਨ ਪਾਉਂਦੇ ਆਇਕੇ ਜੀ
ਆਨ ਬਹੁਤ ਸੁਲਤਾਨੀਏ ਸਿੱਖ ਹੋਏ ਸਿਰੋਂ ਪੰਡ ਸੁਲਤਾਨ ਦੀ ਲਾਹਿਕੇ ਜੀ
ਲਹਿਰ ਭਗਤੀ ਪਰੇਮ ਦੀ ਆਣ ਚੱਲੀ ਸਿੱਖ ਕਰਨ ਸੇਵਾ ਦਿਲ ਲਾਇਕੇ ਜੀ
ਇਕ ਦਿਨ ਸਤਿਗੁਰੂ ਜੀ ਸੈਰ ਕਰਦੇ ਗੰਡੂ ਪਿੰਡ ਪਹੁੰਚੇ ਸਿੱਧੇ ਜਾਇਕੇ ਜੀ
ਓਥੇ ਨਾਮ*ਮੁਗਲੂ ਇੱਕ ਸਿੱਖ ਸੀਗਾ ਓਹਨੂੰ ਤਾਰਯਾ ਦਰਸ ਦਿਖਾਇਕੇ ਜੀ
ਦਰਸ ਕਰਦੇ ਸਾਰ ਹੀ ਗੁਰੂ ਜੀ ਦਾ ਦੇਹ ਛੱਡ ਗਿਆ ਸੁਖ ਪਾਇਕੇ ਜੀ
ਓਥੋਂ ਚੱਲ ਦੇਉਲੇ ਪਿੰਡ ਉੱਤਰੇ ਜਾ ਡੇਰੇ ਸਾਧ ਦੇ ਖੁਸ਼ੀ ਮਨਾਇਕੇ ਜੀ
ਬੁੱਢਾ ਸਾਧ ਓਹ ਦੇਖ ਨਿਹਾਲ ਹੋਯਾ ਮੱਥਾ ਟੇਕਦਾ ਸੀਸ ਝੁਕਾਇਕੇ ਜੀ
ਓਹਨੂੰ ਪੂਰਨ ਗਿਆਨ ਦੀ ਪ੍ਰਾਪਤੀ ਦੇਇ ਅੱਗਜਾਨ ਦੇ ਤਾਈਂ ਮਿਟਾਇਕੇ ਜੀ
ਰਾਤ ਓਥੇ ਹੀ ਕੱਟੀ ਕਰਤਾਰ ਸਿੰਘਾ ਹਰੀ ਚਰਚਾ ਕਰ ਕਰਾਇਕੇ ਜੀ

( ਭੀਖੀ ਤੋਂ ਅੱਗੇ ਚਲਣਾ )

ਦਸ ਦਿਨ ਭੀਖੀ ਰਹੇ ਗੁਰੂ ਸਾਹਿਬ ਓਥੋਂ ਡੇਰੇ ਨੂੰ ਫੇਰ ਚਲਾਵੰਦੇ ਨੇ
ਅਲੀਸ਼ੇਰ ਹੁੰਦੇ ਜੋਗੇ ਪਿੰਡ ਪਹੁੰਚੇ ਲੋਕ ਬਹੁਤ ਹੰਕਾਰ ਜਤਾਵੰਦੇ ਨੇ
ਮਨਮੁਖਤਾ ਦੇਖਕੇ ਮੂਰਖਾਂ ਦੀ ਵਾਕ ਮੁਖ ਤੋਂ ਗੁਰੂ ਫੁਰਮਾਵੰਦੇ ਨੇ
"ਜੋਗਾ ਰਲੇ ਅਲੀਸ਼ੇਰੇ" ਧੀਆਂ ਦੇ ਵਣਜਾਰੇ ਹੋਰੇ ਬਚਨ ਅਲਾਵੰਦੇ ਨੇ
ਇੱਕ ਦਿਨ ਸਤਿਗੁਰੂ ਭੁਪਾਲ ਰਹਿਕੇ ਓਥੋਂ ਅੱਗੇ ਖਿਆਲੇ ਨੂੰ ਜਾਵੰਦੇ ਨੇ
ਓਹਨਾਂ ਜੱਟਾਂ ਨੇ ਸੇਵਾ ਨ ਕੁਝ ਕੀਤੀ ਸੁਲਤਾਨੀਏਂ ਮੂੰਹ ਛਪਾਵੰਦੇ ਨੇ
ਗੰਗਾ ਰਾਮ ਬ੍ਰਾਹਮਨ ਸ਼ਰਨ ਆਇਆ ਓਹਨੂੰ ਬ੍ਰਹਮ ਗਜਾਨ ਜਤਾਵੰਦੇ ਨੇ
ਅੱਗੇ ਜਾ ਖੱਨੇ ਇੱਕ ਰਾਤ ਕੱਟੀ ਮੌੜੀਂ ਜਾ ਘੋੜਾ ਅਟਕਾਵੰਦੇ ਨੇ
ਹੇਠਾਂ ਜੰਡ ਦੇ ਬਾਹਿਰ ਹੀ ਲਾਯਾ ਡੇਰਾ ਲੋਕ ਓਥੋਂ ਦੇ ਆਨ ਡਰਾਵੰਦੇ ਨੇ
ਏਸ ਜੰਡ ਦੇ ਵਿੱਚ ਤਾਂ ਦਿਓ ਰਹਿੰਦੇ ਏਥੇ ਉੱਤਰੇ ਜੋ ਮਾਰ ਖਾਵੰਦੇ ਨੇ
ਅੱਗੇ ਕਈ ਏਥੇ ਮਾਰੇ ਗਏ ਨੇ ਜੀ ਗੁਰ ਧੀਰਜ ਨਾਲ ਸੁਨਾਵੰਦੇ ਨੇ
ਦੇਵ ਦੈਂਤ ਸਾਰੇ ਗੁਰ ਦੇ ਹੁਕਮ ਅੰਦਰ ਹੋਕੇ ਸੇਵਕ ਕਾਰ ਕਮਾਵੰਦੇ ਨੇ
ਦੜੇ ਦੈਂਤ ਗੁਰ ਨਾਮ ਤੋਂ ਦੂਰ ਜਾਵਨ ਨਾਲ ਸੁੱਖ ਦੇ ਰਾਤ ਬਤਾਵੰਦੇ ਨੇ

*ਭਾਈ ਮੁਗਲੂ ਗ੍ਰਿਹਸਤੀ ਸਿੱਖ ਨੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਸੇਵਾ ਕੀਤੀ ਸੀ, ਸਤਿਗੁਰਾਂ ਬਚਨ ਕੀਤਾ ਕੁਝ ਮੰਗ, ਕਹਯੋ ਸੂ ਕਿ ਅੰਤ ਨੂੰ ਤੁਹਾਡੇ ਦਰਸ਼ਨ ਹੋਣ। ਬਚਨ ਹੋਯਾ ਤੂੰ ਅਜੇ ਬਹੁਤ ਬਰਸ ਜੀਊਣਾ ਹੈ, ਸਾਥੋਂ ਤੀਜੇ ਥਾਂ ਜੋ ਗੁਰੂ ਹੋਵੇਗਾ ਉਸਦਾ ਦਰਸ਼ਨ ਹੋਵੇਗਾ, ਸੋ ਓਹ ਛੇਵੇਂ ਸਤਿਗੁਰਾਂ ਦਾ ਵਾਕ ਨਾਵੇਂ ਗੁਰੂ ਜੀ ਨੇ ਪੂਰਾ ਕੀਤਾ।

ਓਹ ਜਾਂਗਲੀ ਲੋਕ ਕਰਤਾਰ ਸਿੰਘਾ ਭੇਦ ਗੁਰੂ ਜੀ ਦਾ ਨਾਹੀਂ ਪਾਵੰਦੇ ਨੇ

( ਦੇਸੂ ਨੂੰ ਦਿਤੇ ਤੀਰਾਂ ਦੀ ਬੇਅਦਬੀ ਤੇ ਗੁਰੂ ਜੀ ਦੇ ਵਾਕ )

ਓਸੇ ਥਾਂ ਆ ਕਿਸੇ ਨੇ ਖਬਰ ਦਿੱਤੀ ਤੀਰ ਦੇਸੂ ਨੂੰ ਜੋ ਦੇ ਆਇ ਗੁਰ ਜੀ
ਓਹਦੀ ਤੀਵੀਂ ਨੇ ਤੋੜ ਕੇ ਸੁੱਟ ਘੱਤੇ ਸੁਣ ਮੁਖ ਤੋਂ ਬਚਨ ਸੁਨਾਇ ਗੁਰ ਜੀ
ਤੋੜੇ ਤੀਰ ਨ ਆਪਨੀ ਜੜ੍ਹ ਤੋੜੀ ਇਹ ਸਹਿਜ ਸੁਭਾਉ ਅਲਾਇ ਗੁਰ ਜੀ
ਇਹ ਮਾਨ ਤੇ ਚਾਹਲ ਕੁਚਾਲ ਭਰੇ ਭੋਲੇ ਭਾਇ ਇਹ ਵਾਕ ਫੁਰਮਾਇ ਗੁਰ ਜੀ
ਉੱਗੇ ਪਿੱਪਲ ਜੰਡ ਦੇ ਵਿੱਚ ਜਦੋਂ ਇਹ ਵਾਕ ਭਵਿੱਖਤ ਗਾਇ ਗੁਰ ਜੀ
ਜੱਦ ਦੇਸੂ ਦੀ ਜਾਇ ਕਰਤਾਰ ਸਿੰਘਾ ਏਹੋ ਵਾਹਿਗੁਰੂ ਦੇ ਤਾਈਂ ਭਾਇ ਗੁਰ ਜੀ

(ਇਹਨਾਂ ਵਾੱਕਾਂ ਨੇ ਸੱਤ ਹੋਣਾ)

ਏਸ ਗੱਲ ਪਿਛੋਂ ਬਰਸ ਬੀਸ ਬੀਤੇ ਦੇਸੂ ਕਾਲ ਦੇ ਆਨਕੇ ਵੱਸ ਹੋਯਾ
ਪਿਛੋਂ ਪੁੱਤ ਓਹਦੇ ਕਹਿੰਦੇ ਰਾਇ ਜੀ ਦਾ ਸਾੱਕਾਂ ਨਾਲ ਡਾਢਾ ਘੜਮੱਸ ਹੋਯਾ
ਸਣੇ ਪੁੱਤ ਦੇ ਮਾਰਯਾ, ਗਿਆ ਸੀ ਓਹ ਬੰਸ ਦੇਸੂ ਦਾ ਜਾਨ ਲੋ ਬੱਸ ਹੋਯਾ
ਮਹਾਂ ਪੁਰਖ ਦਾ ਵਾਕ ਕਰਤਾਰ ਸਿੰਘਾ ਕਦੇ ਟਲੇ ਨ ਪੂਰਾ ਅਵੱਸ ਹੋਯਾ

(ਸਤਿਗੁਰਾਂ ਨੇ ਸਾਬੋ ਕੀ ਤਲਵੰਡੀ ਪਹੁੰਚਣਾ)

ਮਾਈ ਸਰ ਖਾਨੇ ਅਤੇ ਡਿੱਖ ਹੁੰਦੇ ਸੈ ਜੀਆਂ ਨੂੰ ਰਾਹਾਂ ਵਿਚ ਤਾਰਦੇ ਜੀ
ਸਾਬੋਕਿਆਂ ਦੀ ਜਾਇ ਤਲਵੰਡੀ ਪਹੁੰਚੇ ਡੇਰਾ ਪਿੰਡ ਦੇ ਬਾਹਰ ਉਤਾਰਦੇ ਜੀ
ਸਾਬੋਕੇ ਸਰਦਾਰ ਆ ਮਿਲੇ ਅੱਗੋਂ ਯਥਾ ਸ਼ਕਤ ਸੋ ਭੇਟ ਗੁਜ਼ਾਰਦੇ ਜੀ
ਕਈ ਦਿਨ ਸਤਿਗੁਰੂ ਜੀ ਰਹੇ ਓਥੇ ਭਗਤੀ ਪ੍ਰੇਮ ਸੁਧਰਮ ਪ੍ਰਚਾਰਦੇ ਜੀ
ਲੋਕ ਦੇਖ ਸਚਾਈ ਪ੍ਰਤਾਪ ਤਾਈਂ ਸਿਖ ਬਣਦੇ ਭਰਮ ਨਿਵਾਰਦੇ ਜੀ
ਬਹੁਤ ਜਾਂਗਲੀ ਲੋਕ ਸੁਧਾਰ ਦਿਤੇ ਕਰ ਸੰਗਤ ਪਾਪ ਵਿਸਾਰਦੇ ਜੀ
ਰਹਿੰਦੇ ਮੰਗਲ ਜੰਗਲਾਂ ਵਿਚ ਲੱਗੇ ਸਿੱਖ ਬਾਣੀਆਂ ਬੈਠ ਉਚਾਰਦੇ ਜੀ
ਨਦੀ ਮੇਘ ਦੀ ਚਾਲ ਕਰਤਾਰ ਸਿੰਘਾ ਗੁਰ ਬਿਚਰਦੇ ਦੇਸ ਸੁਧਾਰਦੇ ਜੀ

(ਵਾਕ ਕਵੀ)

ਹੁਣ ਓਹੋ ਤਲਵੰਡੀ ਹੈ ਦਮਦਮਾ ਜੀ ਦੇਸ ਮਾਲਵੇ ਵਿੱਚ ਮਸ਼ਹੂਰ ਭਾਈ
ਗੁਰ ਨਾਵੇਂ ਤੇ ਦਸਵੇਂ ਪਾਤਸ਼ਾਹ ਦੇ ਰਹੇ ਗੁਰਦਵਾਰੇ ਦੇ ਜ਼ਹੂਰ ਭਾਈ
ਕਾਂਸ਼ੀ ਗੁਰੂ ਕੀ ਆਖਦੇ ਲੋਕ ਸਾਰੇ ਸਿੱਖ ਜਾਨਦੇ ਨੇ ਦੂਰ ਦੂਰ ਭਾਈ
ਮਹਾਂ ਪੁਰਖਾਂ ਦੇ ਥਾਨ ਕਰਤਾਰ ਸਿੰਘਾ ਰਹਿਨ ਬਰਕਤਾਂ ਸਦਾ ਭਰਪੂਰ ਭਾਈ

(ਸੂਲੀ ਸਰ ਦਾ ਪ੍ਰਸੰਗ)

ਕਰ ਕੂਚ ਤਲਵੰਡੀਓਂ ਗੁਰੂ ਸਾਹਿਬ ਜਾਇ ਕੋਟ ਧਰਮੂ ਡੇਰਾ ਲਾਇ ਲਿਆ

ਚੰਗੀਤਰ੍ਹਾਂ ਸੇਵਾ ਕੀਤੀ ਉਨ੍ਹਾਂ ਲੋੱਕਾਂ ਸਤਿਨਾਮ ਉਪਦੇਸ਼ ਭੀ ਪਾਇ ਲਿਆ
ਰਾਤ ਹੋਈ ਅੱਧੀ ਖਾਸ ਗੁਰੂ ਜੀ ਦਾ ਘੋੜਾ ਚੋਰ ਨੇ ਆਨ ਚੁਰਾਇ ਲਿਆ
ਥੋੜ੍ਹੀ ਦੂਰ ਜਾ ਦਿੱਸਨੋ ਰਹਿ ਚੁੱਕਾ ਇਹਾ ਹੁਕਮ ਕਰਤਾਰ ਵਰਤਾਇ ਲਿਆ
ਸਾਰੀ ਰਾਤ ਨ ਮਿਲਿਆ ਰਾਹ ਉਸਨੂੰ ਜ਼ੋਰ ਆਪਣਾ ਓਸਨੇ ਲਾਇ ਲਿਆ
ਤਿੰਨ ਕੋਸ ਓਥੋਂ ਇਕ ਢਾਬ ਆਹੀ ਓਸ ਥਾਂ ਉਤੋਂ ਬੈਠਾ ਜਾਇ ਲਿਆ
ਸੀਤਲ ਸਰ ਹੁਣ ਢਾਬ ਦਾ ਨਾਮ ਹੈ ਜੀ ਚੋਰ ਪਾਸ ਸਤਿਗੁਰਾਂਦੇਆਇ ਗਿਆ
ਵੇਖ ਗੁਰਾਂ ਦਾ ਸੀਲ ਸੁਭਾਉ ਚੰਗਾ ਡਰ ਚੋਰ ਦੇ ਮਨ ਤੇ ਛਾਇ ਗਿਆ
ਕਰਨੀ ਆਪਣੀ ਤੇ ਸ਼ਰਮਿੰਦਜਾਂ ਹੋ ਓਸ ਦਿਲ ਦੇ ਵਿਚ ਠਹਿਰਾਇ ਲਿਆ
ਸੂਲੀ ਚੜ੍ਹ ਮਰਗਿਆ ਕਰਤਾਰਸਿੰਘਾ ਸੂਲੀ ਸਰਉਸ ਥਾਇੰਅਖਵਾਇ ਲਿਆ

(ਗੋਬਿੰਦਪੁਰੇ ਦਾ ਪ੍ਰਸੰਗ)

ਸੂਲੀ ਸਰੋਂ ਅੱਗੇ ਬਰ੍ਹੇ ਪਿੰਡ ਗਏ ਓਹਨਾਂ ਲੋੱਕਾਂ ਨੇ ਸੇਵਾ ਕਮਾਈ ਚੰਗੀ
ਓਥੋਂ ਬਛੋਵਾਣੇ ਵਾਲੇ ਲੈ ਗਏ ਓਹਨਾਂ ਸਿੱਖਯਾ ਗੁਰਾਂ ਤੋਂ ਪਾਈ ਚੰਗੀ
ਕਈ ਦਿਨ ਰਹੇ ਸਤਿਗੁਰੂ ਓਥੇ ਭਗਤੀ ਪਰੇਮ ਦੀ ਲਹਿਰ ਵਗਾਈ ਚੰਗੀ
ਓਥੋਂ ਉੱਤਰੇ ਜਾਇ ਗੋਬਿੰਦਪੁਰੇ ਸੇਵਾ ਉਨ੍ਹਾਂ ਪਾਸੋਂ ਬਣਿਆਈ ਚੰਗੀ
ਰੰਬੇ ਭੂਰੇ ਸਤਿਗੁਰਾਂ ਦੇ ਘਾਹੀਆਂ ਤੋਂ ਖੋਹੇ ਉਨ੍ਹਾਂ ਨੇ ਕਰੀ ਚਤੁਰਾਈ ਚੰਗੀ
ਓਥੋਂ ਗੁਰੂ ਜੀ ਚਲੇ ਸੰਘੇੜੀ ਗਏ ਓਹਨਾਂ ਭਗਤੀ ਪ੍ਰੀਤ ਦਿਖਾਈ ਚੰਗੀ
ਡਰ ਧਾਰ ਸਰਾਪ ਗੋਬਿੰਦ ਪੁਰੀਆਂ ਸੋਚੀ ਰਲਕੇ ਫੇਰ ਭਲਿਆਈ ਚੰਗੀ
ਸ਼ਰਨੀ ਜਾਇ ਡਿੱਗੇ ਕਰਤਾਰ ਸਿੰਘਾ ਕੀਤੀ ਫੇਰ ਭੀ ਜੱਟਾਂ*ਦਾਨਾਈ ਚੰਗੀ

(ਵਾਕ ਕਵੀ)

ਦੇਸ ਮਾਲਵਾ ਜੰਗਲ ਲੰਘ ਗਏ ਸੈ ਜੀਆਂ ਦੇ ਕਰ ਉਧਾਰ ਭਾਈ
ਤਦੋਂ ਦੇਸ ਇਹ ਸਾਰਾ ਸੁਲਤਾਨੀਆਂ ਸੀ ਮੂੜ੍ਹ ਲੋਕ ਤੇ ਬੇ ਵਿਚਾਰ ਭਾਈ
ਸਤਿਸੰਗ ਦੀ ਕਿਧਰੇ ਲੇਸ ਨ ਸੀ ਡੰਗੇ ਹੈਸਨ ਅਸਲ ਗਵਾਰ ਭਾਈ
ਛੇਵੇਂ ਸੱਤਵੇਂ ਗੁਰਾਂ ਦਾ ਪਿਆ ਫੇਰਾ ਜਿੱਥੇ ਤਿੱਥੇ ਹੋਗਿਆ ਸੁਧਾਰ ਭਾਈ
ਕਿਸੇ ਕਿਸੇ ਨੱਗਰ ਵਿਚ ਸਿੱਖੀ ਹੈਸੀ ਓਹ ਭੀ ਘਰ ਕਿਤੇ ਦੋਇ ਚਾਰ ਭਾਈ
ਨਾਵੇਂ ਸਤਿਗੁਰਾਂ ਦੀ ਏਸ ਯਾਤ੍ਰਾ ਤੋਂ ਲੋਕ ਉਧਰੇ ਕਈ ਹਜ਼ਾਰ ਭਾਈ
ਕਈ ਪਿੰਡਾਂ ਦੇ ਪਿੰਡ ਹੋ ਸਿੱਖ ਗਏ ਵੇਖ ਗੁਰਾਂ ਦੀ ਸ਼ਕਤ ਅਪਾਰ ਭਾਈ
ਰਹਿ ਗਏ ਮਨਮੁੱਖ ਕਰਤਾਰ ਸਿੰਘਾ ਵੱਗੀ ਜਿਨ੍ਹਾਂ ਨੂੰ ਕਰਮਾਂ ਦੀ ਮਾਰ ਭਾਈ

---

*ਸੱਤ ਭੂਰੇ ਦੋ ਘੜੇ ਘਿਉ ਦੇ ਇਕ ਘੋੜਾ ਲੈ ਮਿਲੇ, ਬਚਨ ਹੋਯਾ ਇਹਨਾਂ ਗੋਲੇ ਜੱਟਾਂ ਦੀ ਅੰਸ ਨ ਵਧੇਗੀ, ਜਿਤਨੀ ਹੈ ਇਤਨੀ ਕੁ ਹੀ ਰਹੇਗੀ, ਪਰ ਹੋਵੇਗੀ ਚੰਗੀ ਬਹਾਦਰ।

(ਬਾਂਗਰ ਦੇਸ ਥੀਂ ਲੰਘਣਾ)

ਏਸੇ ਤਰ੍ਹਾਂ ਗੱਗੋ, ਲੇਲ, ਮੂਣਕੋ ਹੋ ਘੱਘਰ ਨਦੀ ਤੋਂ ਲੰਘਕੇ ਪਾਰ ਹੋਏ
ਥੋੜ੍ਹਾ ਚਿਰ ਮਕਰੋੜ ਪਿੰਡ ਜਾ ਬੈਠੇ ਸੱਥੀ ਮੇਲ ਕੇ ਫੇਰ ਅਸਵਾਰ ਹੋਏ
ਅੱਗੇ ਜਾਇ ਧਮ ਧਾਨ ਦੇ ਤਾਲ ਕੰਢੇ ਆਸੀਨ ਗੁਰ ਜੀ ਡੇਰਾ ਡਾਰ ਹੋਏ
ਦੱਗੋ ਚੌਧਰੀ ਆ ਦੁੱਧ ਲੈ ਮਿਲਿਆ ਸਤਿਗੁਰੂ ਜੀ ਨ ਰਵਾਦਾਰ ਹੋਏ
ਮੂੜਾ ਚਾੜ੍ਹਕੇ ਮਝ ਨੂੰ ਦੁਧ ਚੋਇਆ ਕਿੱਡੇ ਲੋਕ ਨਿਰਦਈ ਗਵਾਰ ਹੋਏ
ਇਹ ਸੁਣਦੇ ਸਾਰ ਕਰਤਾਰ ਸਿੰਘਾ ਓਸ ਭੁੱਲ ਮੰਨੀ ਸ਼ਰਮਸਾਰ ਹੋਏ

(ਤਥਾ)

ਅੰਤ੍ਰਯਾਮੀ ਸਤਿਗੁਰੂ ਨੂੰ ਜਾਣ ਕਰਕੇ ਦੱਗੋ ਚੌਧਰੀ ਨਿਸਚਾ ਧਾਰਦਾ ਏ
ਤੁਰਤ ਆਪਣੇ ਜਾਇ ਮਕਾਨ ਅੰਦਰ ਸਾਰੇ ਸਾਥ ਦੇ ਤਾਈਂ ਉਤਾਰਦਾ ਏ
ਤਨੋ ਮਨੋ ਹੋਕੇ ਸੇਵਾ ਕਰਨ ਲੱਗਾ ਚਰਨ ਪਾਹੁਲ ਲੈਕੇ ਸਿੱਖੀ ਧਾਰਦਾ ਏ
ਓਸੇ ਪਿੰਡ ਹੀ ਸੰਗਤ ਆਨ ਮਿਲੀ ਦੂਰ ਦੇਸ ਜਿਹੜਾ ਪਠੋਹਾਰਦਾ ਏ
ਪੰਧ ਮਾਰ ਕਿਥੇ ਜਾਇ ਸਿਖ ਮਿਲੇ ਚਾਉ ਰੱਖਕੇ ਚਿਤ ਦੀਦਾਰਦਾ ਏ
ਵਾਹ ਸਿੱਖੀ ਭੀ ਓਸਦਾ ਨਾਮ ਹੈਸੀ ਹੈ ਇਹਾ ਨਮੂਨਾ ਪਯਾਰਦਾ ਏ
ਗੁਰਾਂ ਸਭ ਤੇ ਖੁਸ਼ੀ ਅਪਾਰ ਕੀਤੀ ਦਿੱਤਾ ਪੂਰਨ ਗਯਾਨ ਕਰਤਾਰਦਾ ਏ
ਸਤਿਸੰਗਤ ਕਰ ਉਪਦੇਸ਼ ਲੈਕੇ ਟੋਲਾ ਦੇਸਦੇ ਵਲ ਸਿਧਾਰਦਾ ਏ
ਦਿਨ ਕਿਤਨੇ ਗੁਰੂ ਜੀ ਰਹੇ ਓਥੇ ਸੇਵਾ ਕਰੇ ਜੋ ਜਨਮ ਸਵਾਰਦਾ ਏ
ਗੁਰੂ ਘਰ ਦਿਆਲ ਕਰਤਾਰ ਸਿੰਘਾ ਜੋ ਸ਼ਰਨ ਆਵੇ ਤਿਸਨੂੰ ਤਾਰਦਾ ਏ

(ਮੀਹੇਂ ਸਿਖ ਦੀ ਘਾਲਣਾ)

ਮੀਹਾਂ ਸਿੱਖ ਆਹਾ ਇਕ ਗੁਰੂ ਘਰ ਦਾ ਰਾਤ ਦਿਨ ਉਹ ਸੇਵ ਕਮਾਂਦਾ ਰਹੇ
ਜੰਗ੍ਹਾ ਸਾਫ ਕਰ ਨਿੱਤ ਛਿੜਕਾਉ ਕਰੇ ਪਾਣੀ ਸੰਗਤਾਂ ਤਾਈਂ ਪਲਾਂਦਾ ਰਹੇ
ਡੇਰੇ ਨਾਲ ਜੋ ਘੋੜੇ ਤੇ ਬੈਲ ਆਹੇ ਪਾਣੀ ਸਭ ਦੇ ਤਈਂ ਪੁਚਾਂਦਾ ਰਹੇ
ਪਾਣੀ ਲੰਗਰ ਵਿਚ ਭੀ ਓਹੋ ਦੇਂਦਾ ਸੁੱਕਾ ਬਾਲਣ ਜਮਾ ਕਰਾਂਦਾ ਰਹੇ
ਪੱਖਾ ਝੱਲਦਾ ਤੇ ਝਾੜੂ ਰਹੇ ਦੇਂਦਾ ਸਿੱਖਾਂ ਸੇਵਕਾਂ ਤਾਈਂ ਨ੍ਹੁਲਾਂਦਾ ਰਹੇ
ਹੋਰ ਜਿਹੜੀ ਸੇਵਾ ਕਰਤਾਰ ਸਿੰਘਾ ਦਿਨੇ ਰਾਤ ਹੀ ਮੀਹਾਂ ਨਿਭਾਂਦਾ ਰਹੇ

(ਤਥਾ)

ਰਾਤ ਦਿਨੇ ਸੇਵਾ ਵਿਚ ਰਹੇ ਲੱਗਾ ਸਾਰੀ ਦੇਹ ਵਿਹਾਰ ਦੀ ਸਾਰ ਭੁੱਲੀ
ਮਨੋ ਨਾਮ ਜਪਨਾ ਤਨੋਂ ਸੇਵ ਕਰਨੀ ਹੋਰ ਜਗਤ ਜੰਜਾਲ ਦੀ ਕਾਰ ਭੁੱਲੀ
ਰਿਹਾ ਜਾਵਿੰਦਾ ਦੇਹ ਅਧਯਾਸ ਸਾਰਾ ਦੁਖ ਪੀੜ ਦੀ ਮਨੋ ਵਿਚਾਰ ਭੁੱਲੀ

ਰਹੀ ਸੇਵਾ ਹੀ ਯਾਦ ਕਰਤਾਰ ਸਿੰਘਾ ਸਭ ਮਾਨ ਹੰਕਾਰ ਦੀ ਤਾਰ ਭੁੱਲੀ

(ਤਥਾ)

ਰਾਤ ਦਿਨੇ ਮੁੰਡਾਸਾ ਰਹਿ ਸਿਰ ਬੱਧਾ ਕਿਸੇ ਵਕਤ ਭੀ ਮੂਲ ਨ ਲਾਹਿ ਭਾਈ
ਭਿੱਜ ਭਿੱਜਕੇ ਸਿਰ ਖਰਾਬ ਹੋਯਾ ਜ਼ਖਮ ਕੀੜਿਆਂ ਨੇ ਦਿਤੇ ਪਾਇ ਭਾਈ
ਇੱਕ ਦਿਨ ਸੀ ਈਂਡੂਆ ਹਿੱਲ ਗਿਆ ਕੀੜੇ ਧਰਤ ਉਤੇ ਡਿੱਗੇ ਜਾਇ ਭਾਈ
ਓਸ ਚੁੱਕ ਮੁੜ ਕੇ ਸਿਰ ਵਿੱਚ ਰੱਖੇ ਮਾਤਾ ਵੇਖਿਆ ਨਜ਼ਰ ਦੁੜਾਇ ਭਾਈ
ਓਹਨਾਂ ਦੱਸਿਆ ਗੁਰਾਂ ਨੂੰ ਹਾਲ ਸਾਰਾ ਸੁਣ ਸਤਿਗੁਰਾਂ ਲਿਆ ਬੁਲਾਇ ਭਾਈ
ਕੀਤਾ ਤੁਰਤ ਨਿਹਾਲ ਕਰਤਾਰ ਸਿੰਘਾ ਕਹਯਾ ਘਾਲ ਤੇਰੀ ਪਈ ਥਾਇ ਭਾਈ

( ਮੀਹੇਂ ਨੂੰ ਬਖਸ਼ਸ਼ )

ਮੀਹਾਂ ਘਾਲ ਤੇਰੀ ਸਭੋ ਥਾਇ ਪਈ ਮੇਵਾ ਸੇਵਾ ਦਾ ਸਦਾ ਹੀ ਖਾਵੰਦਾ ਰਹੋ
ਮਨ *ਵਾਸ਼ਨਾ ਰੱਖ ਤੂੰ ਕਰੀ ਸੇਵਾ ਸੁਖ ਏਸਦੇ ਬਦਲੇ ਪਾਵੰਦਾ ਰਹੋ

*ਮੀਹੇਂ ਨੇ ਮਨ ਵਿੱਚ ਇਹ ਵਾਸ਼ਨਾ ਰੱਖਕੇ ਸੇਵਾ ਕੀਤੀ ਸੀ'ਜੋ ਮੈਂ ਭੀ ਬੜਾ ਤੇ ਪਰਤਾਪ ਵਾਨ ਅਖਵਾਵਾਂ।ਜੋਜਾਣੀ ਜਾਣ ਸਤਿਗੁਰਾਂਨੇ ਆਖਿਆ'ਜੇ ਨਿਸ਼ਕਾਮ ਸੇਵਾ ਕਰਦੋਂ ਤਾਂ ਹੁਣੇਕੇਵਲ ਮੁਕਤੀ ਤੈਨੂੰ ਦੇ ਦੇਂ, ਪਰ ਤੇਰੀ ਵਾਸ਼ਨਾ ਅਨੁਸਾਰਤੈਨੂੰ ਮਸੰਦੀਦੇਂਦੇਹਾਂਤੂੰਆਪਣਾਪਰਤਾਪਵਧਾਲੈ।'

ਪੂਰਬ ਦੇਸ ਦਾ ਤੂੰ ਮਸੰਦ ਹੋਯੋਂ ਸਿੱਖੀ ਗੁਰੂ ਦੀ ਸਦਾ ਵਧਾਵੰਦਾ ਰਹੋ
ਗੁਰੂ ਘਰੋਂ ਤੈਨੂੰ ਰਿੱਧ ਸਿੱਧ ਮਿਲੀ ਜਿੰਨੀ ਲੋੜ ਹੋਇ ਖਰਚ ਖਰਚਾਵੰਦਾ ਰਹੋ
ਜੋ ਮਿਲੇ ਸੋ ਧਰਮ ਤੇ ਲਾਇ ਦੇਣਾ ਦੇਗ ਗੁਰਾਂ ਦੇ ਨਾਮ ਚਲਾਵੰਦਾ ਰਹੋ
ਅੰਤ ਮੁਕਤ ਹੋ ਜਾਇੰ ਕਰਤਾਰ ਸਿੰਘਾ ਸ੍ਵਾਸ ਸ੍ਵਾਸ ਹੀ ਨਾਮ ਧਿਆਵੰਦਾ ਰਹੋ

( ਵਾਕ ਕਵੀ )

ਝੰਡਾ ਬਖਸ਼ਿਆ ਭਗਵੇਂ ਉਸ਼ਾੜ ਵਾਲਾ ਬੈਲ ਦੱਖਨੀ ਗੁਰਾਂ ਦਵਾਯਾ ਜੀ
ਸੇਲ੍ਹੀ ਪੱਗ ਤੇ ਇਕ ਨਗਾਰਾ ਦੇਕੇ, ਲਾਇ ਥਾਪਨਾ ਵਿਦਾ ਕਰਾਇਆ ਜੀ
ਓਥੋਂ ਪੂਰਬ ਨੂੰ ਸਿੱਧਾ ਟੁਰ ਪਿਆ ਜਿੱਥੇ ਗਿਆ ਸੋ ਨਾਮ ਜਪਾਇਆ ਜੀ
ਆਤਮ ਸ਼ਕਤੀਆਂ ਬਹੁਤ ਦਿਖਾ ਕਰਕੇ ਦੇਸ ਗੁਰਾਂ ਦਾ ਸਿੱਖ ਬਨਾਇਆ ਜੀ
ਬਾਰਾ ਬੰਕੀ ਲਖਨਊ ਮੁਰਾਦਾਬਾਦੇ ਨਵਾਬਗੰਜ ਗਿਰਦੇ ਫੇਰਾ ਪਾਇਆ ਜੀ
ਮੇਹਾਂ ਸਾਹਿਬ ਕਹਿਕੇ ਲੋਕ ਲਗੇ ਪੂਜਨ ਬਹੁ ਮਾਨ ਪ੍ਰਤਾਪ ਵਧਾਇਆ ਜੀ
ਵਧੀ ਸੰਪ੍ਰਦਾ ਸਾਰੇ ਹੀ ਦੇਸ ਅੰਦਰ ਪੂਜਨੀਕ ਚੰਗਾ ਅਖਵਾਇਆ ਜੀ
ਖੱਾਲੀ ਰਿਹਾ ਨ ਕੋਈ ਕਰਤਾਰ ਸਿੰਘਾ ਗੁਰ ਘਰ ਜਿਨ ਜੋਧ ਕਮਾਇਆ ਜੀ

(ਚੋਧਰੀ ਦੱਗੋ ਦਾ ਹਾਲ)

ਕਈ ਦਿਨ ਸਤਿਗੁਰੂ ਧਮ ਧਾਨ ਰਹੇ ਦੇਸ ਅਗਲੇ ਨੂੰ ਜਾਨਾ ਚਾਹਿਆ ਜੀ
ਟੁਰਨ ਲੱਗਿਆਂ ਖੁਸ਼ ਹੋ ਚੋਧਰੀ ਨੂੰ ਸਤਿਗੁਰਾਂ ਨੇ ਪਾਸ ਬੁਲਾਇਆ ਜੀ
ਪੱਲੇ ਓਸਦੇ ਪਾ ਕੇ ਧਨ ਬਹੁਤਾ ਸ੍ਰੀ ਮੁਖ ਤੋਂ ਬਚਨ ਸੁਨਾਇਆ ਜੀ
ਧਰਮਸਾਲ ਇਕ ਖੂਹ ਤੇ ਤਾਲ ਲਾਵੀਂ ਯਾਦਗਾਰ ਸਾਡੀ ਫੁਰਮਾਇਆ ਜੀ
ਏਥੇ ਹਾਥੀ ਅਤੇ ਝੰਡੇ ਝੂਲਨੇ ਨੇ ਸ੍ਰੀ ਵਾਹਿਗੁਰੂ ਨੂੰ ਏਵੇਂ ਭਾਇਆ ਜੀ
ਪੂਰਾ ਕੀਤੋਈ ਜੇ ਨਹਿ ਬਚਨ ਸਾਡਾ ਬੰਸ ਰਹੂ ਨਾਹੀਂ ਇਹ ਜਤਾਇਆ ਜੀ
ਸਤਿਗੁਰੂ ਜੀ ਤਾਂ ਓਥੋਂ ਕੂਚ ਕੀਤਾ ਦੱਗੋ ਮਾਯਾ ਨੇ ਆਨ ਭੁਲਾਇਆ ਜੀ
ਭੁੱਲ ਗਿਆ ਓਹ ਗੁਰਾਂ ਦੇ ਬਚਨ ਤਾਈਂ ਖੂਹ ਆਪਣੇ ਖੇਤ ਜਾ ਲਾਇਆ ਜੀ
ਓਹ ਹੁਣ ਤੋੜੀ ਵਿੰਗਾ ਹੋਯਾ ਖੜਾ ਓਹਦਾ ਬੰਸ ਨ ਮੂਲੋਂ ਰਹਾਇਆ ਜੀ
ਪੂਰਾ ਹੋਵੰਦਾ ਝੱਟ ਕਰਤਾਰ ਸਿੰਘਾ ਸਹਿ ਸੁਭਾ ਜੋ ਗੁਰਾਂ ਅਲਾਇਆ ਜੀ

(ਖਟਕੜ ਪਿੰਡ ਦੀ ਸਾਖੀ)

ਗੁਰੂ ਸਾਹਿਬ ਧਮਧਾਨ ਤੋਂ ਕੂਚ ਕਰਕੇ ਖਟਕੜ ਪਿੰਡ ਜਾ ਡੇਰਾ ਉਤਾਰਦੇ ਨੇ
ਜਗ੍ਹਾ ਵੇਖਕੇ ਬਾਹਿਰ ਹੀ ਉੱਤਰੇ ਜਾ ਜੋ ਸ਼ਰਨ ਆਵੇ ਤਿਸਨੂੰ ਤਾਰਦੇ ਨੇ
ਓਹਨਾਂ ਲੋਕਾਂ ਤਾਂ ਸੇਵਾ ਸੀ ਕੀਹ ਕਰਨੀ ਘੋੜੇ ਸਤਿਗੁਰਾਂ ਦੇ ਸਗੋਂ ਤਾੜਦੇ ਨੇ
ਅੱਧੀ ਰਾਤ ਨੂੰ ਖੋਲ੍ਹਨ ਆਨ ਲੱਗੇ ਪਹਿਰੂ ਸੌਂ ਗਏ ਜਦੋਂ ਨਿਹਾਰਦੇ ਨੇ

ਹੱਥ ਰੱਸਿਆਂ ਨੂੰ ਪਾਇ, ਹੋਇ ਅੰਨ੍ਹੇ ਪਿੱਛਾਂ ਹੱਟਕੇ ਫੇਰ ਵਿਚਾਰਦੇ ਨੇ
ਐਵੇਂ ਭਰਮ ਪਿਆ ਚੱਲੋ ਫੇਰ ਖੋਲ੍ਹੋ ਮੁੜ ਆਨ ਕਿੱਲੀਂ ਹੱਥ ਡਾਰਦੇ ਨੇ
ਅੱਗੇ ਆਉਣ ਤਾਂ ਜਾਵੰਦੇ ਹੋ ਅੰਨ੍ਹੇ ਏਸੇ ਤਰ੍ਹਾਂ ਹੀ ਰਾਤ ਗੁਜ਼ਾਰਦੇ ਨੇ
ਅੰਤ ਗਏ ਘਬਰਾ ਕਰਤਾਰ ਸਿੰਘਾ ਕੀਤਾ ਪਾਪ ਹੈ ਅਸਾਂ ਚਤਾਰਦੇ ਨੇ

(ਚੋਰਾਂ ਨੇ ਪਛੋਤਾਓ ਕਰਨਾ)

ਇਹ ਤਾਂ ਹੈ ਵੱਡਾ ਮਹਾਂ ਪੁਰਖ ਕੋਈ ਅਸਾਂ ਭੁੱਲ ਕੀਤੀ ਪਾਪ ਧਾਰ ਕਰਕੇ
ਦਿਨੇ ਜੋੜ ਪੰਚੈਤ ਆ ਸ਼ਰਨ ਪਏ ਗਲਾਂ ਵਿਚ ਸਾਰੇ ਪੱਲੇ ਡਾਰ ਕਰਕੇ
ਦੱਸ ਆਪਣਾ ਪਾਪ ਤੇ ਕਰਨ ਮਿੰਨਤਾਂ ਬਖਸ਼ੋ ਮਹਾਂ ਪੁਰਖੋ ਦਯਾ ਧਾਰ ਕਰਕੇ
ਆਹੇ ਗੁਰੂ ਜੀ ਸਦਾ ਹੀ ਸਮ ਦਰਸੀ ਕੀਹ ਚਾਹੁੰਦੇ ਹੋ ? ਕਹੋ ਉਚਾਰ ਕਰਕੇ
ਜੱਟਾਂ ਆਖਿਆ ਖਾਰੇ ਨੇ ਖੂਹ ਸੱਡੇ ਤੰਗ ਪਾਣੀ ਖੂਣੋ ਆਇ ਹਾਰ ਕਰਕੇ
ਕਿਰਪਾ ਕਰੋ ਇਹ ਤੁਸੀਂ ਕਰਤਾਰ ਸਿੰਘਾ ਖੂਹ ਹੋਣ ਮਿੱਠੇ ਦੂਰ ਖਾਰ ਕਰਕੇ

(ਸ੍ਰੀ ਗੁਰੂ ਜੀ ਦੀ ਕਿਰਪਾ)

ਖਿਚ ਛੱਡਿਆ ਗੁਰਾਂ ਨੇ ਚਾੜ੍ਹ ਚਿੱਲੇ ਕਹਯਾ ਜਿੱਥੇ ਡਿੱਗਾ ਸਾਡਾ ਤੀਰ ਦੇਖੋ
ਓਥੋਂ ਤੱਕ ਚੁਫੇਰੇ ਦੇ ਖੂਹ ਜਿੰਨੇ ਮਿੱਠਾ ਅੱਜ ਤੋਂ ਸੱਭ ਦਾ ਨੀਰ ਦੇਖੋ
ਜਿੰਨੇ ਖੂਹ ਲੱਗੇ ਓਸ ਹੱਦ ਅੰਦਰ ਪਾਣੀ ਸਭ ਦਾ ਮਿੱਠਾ ਹੈ ਵੀਰ ਦੇਖੋ
ਖਾਰੇ ਬਾਹਰਲੇ ਸਭ ਕਰਤਾਰ ਸਿੰਘਾ ਨਿਗ੍ਹਾ ਸਤਿਗੁਰਾਂ ਦੀ ਅਕਸੀਰ ਦੇਖੋ

(ਜੀਂਦ, ਕੈਥਲ ਆਦਿ ਸਥਾਨਾਂ ਤੇ ਪਹੁੰਚਣਾ)

ਖਟਕੜਾਂ ਤੋਂ ਚੱਲਕੇ ਜੀਂਦ ਪਹੁੰਚੇ ਓਥੋਂ ਟੇਕ ਪਹੁੰਚੇ ਦਯਾਵਾਨ ਗੁਰ ਜੀ
ਤਲੋਕ ਦਾਸ ਮਹੰਤ ਬੈਰਾਗੀਆਂ ਦਾ ਓਹਦਾ ਜਾਇ ਉਧਾਰ ਕਰਾਨ ਗੁਰ ਜੀ
ਮੱਲੇ ਨਾਮ ਤਖਾਨ ਨੇ ਪਰੇਮ ਕੀਤਾ ਲਏ ਓਸਨੇ ਜਦੋਂ ਪਛਾਨ ਗੁਰ ਜੀ
ਡੇਰਾ ਆਪਣੇ ਘਰ ਕਰਾਯਾ ਚਾ ਖੁਸ਼ ਹੋਇਆ ਦੇਖ ਭਗਵਾਨ ਗੁਰ ਜੀ
ਬੜੀ ਸਾਰੇ ਪਰਵਾਰ ਨੇ ਸੇਵ ਕੀਤੀ ਦਿੱਤਾ ਖੁਸ਼ ਹੋਕੇ ਨਾਮ ਦਾਨ ਗੁਰ ਜੀ
ਦੂਜੇ ਦਿਨ ਮੱਲੇ ਤਾਈਂ ਨਾਲ ਲੈਕੇ ਸੁਰੱਸ੍ਵਤੀ ਨਦੀ ਤੇ ਜਾਨ ਗੁਰ ਜੀ
ਕੈਂਥਲ ਉੱਤਰੇ ਜਾਇ ਢੂੰਡਾਰ ਤੀਰਥਬਹੁਤ ਪਾਪੀਆਂ ਤਾਈਂ ਤਰਾਨ ਗੁਰ ਜੀ
ਰਹੇ ਓਥੇ ਭੀ ਇਕ ਤਖਾਨ ਦੇ ਘਰ ਬਣੇ ਸੇਵਕ ਲੋਕ ਪਛਾਨ ਗੁਰ ਜੀ
ਦਯਾ ਧਰਮ ਸੰਤੋਖ ਉਪਦੇਸ਼ ਦੇਕੇ ਸਿਖ ਸੇਵਕਾਂ ਫੰਧ ਕਟਾਨ ਗੁਰ ਜੀ
ਦੋ ਦਿਨ ਤਹਿ ਠਹਿਰ ਕਰਤਾਰ ਸਿੰਘਾ ਪਿੰਡ ਬਾਰਨੇ ਜਾ ਡੇਰਾ ਪਾਨ ਗੁਰ ਜੀ

(*ਬਾਰਨੇ ਪਿੰਡ ਤਮਾਕੂ ਦੀ ਨਖੇਧੀ)

ਵਿੱਚ ਬਾਰਨੇ ਦੇ ਜੱਟ ਸਿੱਖ ਹੈਸੀ ਸ਼ਰਨ ਸਤਿਗੁਰਾਂ ਦੀ ਲੱਗਾ ਆਇ ਭਾਈ

---

*ਬਾਰਨਾ ਕੈਂਥਲ ਤੋਂ ੧੮ ਕੋਸ ਪੂਰਬ ਵਲ ਹੈ।

ਓਸ ਦਿਨ ਓਥੇ †ਕਾਢੂ ਆਏ ਹੋਏ ਰਹੇ ਖੇੱਤਾਂ ਦਾ ਕੁਣ ਕਰਾਇ ਭਾਈ
ਓਹ ਜੱਟ ਭੀ ਚੱਲਿਆ ਵੱਲ ਖੇਤਾਂ ਸਤਿਗੁਰਾਂ ਨੇ ਕਹਿਆ ਸੁਨਾਇ ਭਾਈ
ਬੈਠ ਏਥੇ ਹੀ ਤੂੰ ਸਤਿਸੰਗ ਅੰਦਰ ਕੀ ਹੱਈ ਲੈਣਾ ਓਥੇ ਜਾਇ ਭਾਈ
ਓਹ ਰਿਹਾ ਨ ਫੇਰ ਭੀ ਚਲਾ ਗਿਆ ਖੇਤ ਆਪਣਾ ਜਾਇ ਕਛਾਇ ਭਾਈ
ਦੋ ਸੋ ਵਿਘੇ ਦਾ ਹੋਗਿਆ ਸੋ ਵਿਘਾ ਦੋਇ ਵਾਰ ਕੱਛਨ ਜੇਉੜੀ ਪਾਇ ਭਾਈ
ਅੱਧਾ ਕਣ ਲੱਗਾ ਬੜਾ ਖੁਸ਼ ਹੋਯਾ ਮਹਿੰਮਾਂ ਗੁਰਾਂ ਦੀ ਚਿੱਤ ਵਸਾਇ ਭਾਈ
ਦੂਜੇ ਦਿਨ ਜਾਂ ਗੁਰੂ ਜੀ ਟੁਰਨ ਲੱਗੇ ਹਥ ਜੋੜ ਖਲਾ ਧਰ ਭਾਇ ਭਾਈ
ਕਹਿੰਦਾ ਗੁਰੂ ਜੀ ਕੁਝ ਉਪਦੇਸ਼ ਕਰੋ ਜਨਮ ਮਰਨ ਮੇਰਾ ਕੱਟ ਜਾਇ ਭਾਈ
ਬੋਲੇ ਗੁਰੂ ਜੀ ਇਹ ਗੰਦਾ ਧੂਮ ਜਿਹੜਾ ਦੇਹ ਘਰ ਤੋਂ ਬਾਹਰ ਕਢਾਇ ਭਾਈ
ਇਹ ਅਤਿ ਗੰਦੀ ਚੀਜ਼ ਵਰਤਦਾ ਜੋ ਨਹੀਂ ਗੁਰ ਪ੍ਰਮੇਸ਼ਰ ਨੂੰ ਭਾਇ ਭਾਈ
ਜਦੋਂ ਤੱਕ ਤੇਰੀ ਕੁਲ ਏਸ ਤਾਈਂ ਕਰੇ ਤਿਆਗ, ਨਾਹੀਂ ਵਰਤਾਇ ਭਾਈ
ਕਿਸੇ ਗੱਲ ਦੀ ਕਮੀ ਨ ਕੋਈ ਰਹਿਸੀ ਗੁਰੂ ਬਰਕਤਾਂ ਬਹੁਤ ਬਖਸ਼ਾਇ ਭਾਈ
ਪਰ ਜਦੋਂ ਤੇਰੀ ਕੁਲ ਵਰਤ ਲੈਸੀ ਸਾਡੀ ਅੱਗਯਾ ਤਾਈਂ ਭੁਲਾਇ ਭਾਈ
ਹੋ ਜਾਇ ਕੰਗਾਲ ਤੇ ਖਵਾਰ ਹੋਵੇ ਬੀਤੇ ਵੇਲੇ ਨੂੰ ਫੇਰ ਪਛਤਾਇ ਭਾਈ
ਬਹੁਤਚਿਰ ਸੁਨਿਆਂ ਓਹਨਾਂ ਨਹੀਂ ਪੀਤਾ ਮਾਫੀ ਦਾਰ ਓਹ ਰਹੇ ਸਬਾਇ ਭਾਈ
ਥੋੜ੍ਹੇ ਚਿਰ ਤੋਂ ਲੱਗ ਪਏ ਪੀਨ ਹੁੱਕਾ ਪੈਰ ਵਿੱਚ ਕੁਸੰਗ ਫਸਾਇ ਭਾਈ
ਹੋ ਗਏ ਕੰਗਾਲ ਬਰਬਾਦ ਹੋਏ ਗੰਦੇ ਧੂਮ ਤਾਈਂ ਮੂੰਹ ਲਾਇ ਭਾਈ
ਇਹ ਵਸਤ ਭ੍ਰਿਸ਼ਟ ਕਰਤਾਰ ਸਿੰਘਾ ਧਰਮ, ਬੀਰਜ, ਬਲ ਗਵਾਇ ਭਾਈ

(ਬਹੁਤ ਥਾਵਾਂ ਦੇ ਸੇਵਕਾਂ ਨੂੰ ਤਾਰਕੇ ਕੜੇ ਮਾਨਕ ਪੁਰ ਜਾਣਾ)

ਪਹੁੰਚੇ ਜਾਇ ਥਨੇਸਰ ਬਾਰਨੇ ਤੋਂ ਉੱਤਰ ਵੱਲ ਸ਼ਹਿਰੋਂ ਡੇਰਾ ਡਾਰਦੇ ਨੇ
ਲੋਕ ਸੂਰਜ ਗਹਿਨ ਤੇ ਬਹੁਤ ਆਏ ਕਰ ‡ਦਰਸ਼ਨ ਪਾਪ ਉਤਾਰਦੇ ਨੇ
ਭਜਨ ਕੀਰਤਨ ਦੇਖ ਦੀਵਾਨ ਸੋਭਾ ਜੋਗੀ ਸੰਨਿਆਸੀ ਮਾਨ ਹਾਰਦੇ ਨੇ
ਸਤਿਨਾਮ ਦਾ ਗੁਰ ਉਪਦੇਸ਼ ਦੇਂਦੇ ਸੱਚੇ ਧਰਮ ਦੇ ਤਾਈਂ ਪ੍ਰਚਾਰਦੇ ਨੇ
ਓਥੋਂ ਬਨੀ ਬਦਰ ਪੁਰ ਉੱਤਰੇ ਜਾ ਜੀਵਾਂ ਪਾਪੀਆਂ ਦੇ ਤਾਈਂ ਤਾਰਦੇ ਨੇ
ਆਈ ਸੰਗਤ ਤੇ ਪੂਜਾ ਬਹੁਤ ਚੜ੍ਹੀ ਗੁਰ ਪੈਂਚਾਂ ਦੇ ਤਾਈਂ ਹਕਾਰਦੇ ਨੇ
ਲਾਵੋ ਮਾਯਾ ਏਥੇ ਖੂਹ ਧਰਮਸਾਲਾ, ਬਨਵਾਓ ਇਹ ਮੁਖੋਂ ਉਚਾਰਦੇ ਨੇ
ਆਏ ਗਏ ਸਿਖ ਸਾਧ ਦੀ ਸੇਵ ਕਰਨੀ ਰਸਤਾ ਧਰਮਦਾ ਗੁਰੂ ਸੁਧਾਰਦੇ ਨੇ
ਏਸੇ ਤਰ੍ਹਾਂ ਨਦੀ ਮੇਘ ਚਾਲ ਚਲਦੇ ਕਿਤੇ ਇਕ ਦੋ ਦਿਨ ਗੁਜ਼ਾਰਦੇ ਨੇ

---

†ਜ਼ਮੀਨ ਕੱਛਨ ਵੱਲ । ‡ਸਤਿਗੁਰਾਂ ਦਾ ।

ਭੀੜ ਭਾੜ ਬਹੁਤੀ ਨਾਲ ਗੁਰੂ ਜੀ ਦੇ ਖਰਚ ਦੇਇ ਸਭ ਤਾਈਂ ਸੰਭਾਰਦੇ ਨੇ
ਕਰਦੇ ਜੀਆਂ ਦਾ ਗੁਰੂ ਉਧਾਰ ਫਿਰਦੇ ਆਇ ਵਾਸਤੇ ਭਲੇ ਸੰਸਾਰਦੇ ਨੇ
‡ਮਾਨਕ ਪੁਰ ਪਹੁੰਚੇ ਕਰਤਾਰ ਸਿੰਘਾ ਵਿਚ ਜੱਗ ਦੇ ਨਾਮ ਵਿਸਥਾਰਦੇ ਨੇ

(ਮਲੂਕ ਦਾਸ ਦਾ ਮੇਲ)

ਇਹ ਵੈਸ਼ਨੋ ਮੱਤ ਦਾ ਸਾਧ ਹੈਸੀ ਜੋਗੀ ਰਾਜ ਤੇ ਸਿੱਧ ਮਸ਼ਹੂਰ ਸੀ ਜੀ
ਕੀਰਤਪੁਰੇ ਦੀਦਾਰ ਇਹ ਪਾ ਆਇਆ ਰਹਿਕੇ ਸੱਤਵੇਂ ਗੁਰੂ ਹਜ਼ੂਰ ਸੀ ਜੀ
ਜਿੱਥੇ ਉੱਤਰੇ ਜਾ ਕੇ ਗੁਰੂ ਸਾਹਿਬ ਓਹਦੇ ਡੇਰੇ ਤੋਂ ਥੋੜ੍ਹੀ ਹੀ ਦੂਰ ਸੀ ਜੀ
ਸੁਨਿਆਂ ਓਸ ਇਹ ਗੁਰੂ ਸ਼ਕਾਰ ਖੇਲੇ ਕੀਤੀ ਓਸਨੇ ਤਰਕ ਜ਼ਰੂਰ ਸੀ ਜੀ
ਇਹ ਗੁਰੂ ਤਾਂ ਮਹਾਂ ਪ੍ਰਸ਼ਾਦ ਖਾਂਦਾ ਆਯਾ ਮਿਲਨ ਨ ਧਾਰ ਗਰੂਰ ਸੀ ਜੀ
ਗੁਰ ਛੱਡ੍ਰੀ ਬੀਰ ਕਰਤਾਰ ਸਿੰਘਾ ਓਹ ਸਾਧ ਗਰੀਬ ਡਕੂਰ ਸੀ ਜੀ

(ਸਾਖੀ ਇਸਦੀ ਇਉਂ ਲਿਖ। ਹੈ)

ਧਰ ਤਰਕ ਨ ਦਰਸ਼ਨ ਕਰਨ ਆਇਆ ਵਿੱਚ ਮਨ ਦੇ ਬੜਾ ਹਕਾਰ ਭਰਿਆ
ਭੋਗ ਲਾਉਨ ਲੱਗਾ ਜਦੋਂ ਠਾਕਰਾਂ ਨੂੰ ਮੋਹਨ ਭੋਗ ਦਾ ਭਰਕੇ ਥਾਲ ਧਰਿਆ
ਥੋੜ੍ਹਾ ਚਿਰ ਵਜਾਕੇ ਟੱਲੀਆਂ ਜੀ ਥਾਲ ਚੁੱਕਨੇ ਨੂੰ ਜਦੋਂ ਹੱਥ ਕਰਿਆ
ਵਿੱਚ ਥਾਲ ਦੇ ਮਹਾਂ ਪ੍ਰਸ਼ਾਦ ਪਿਆ ਨਾਲੇ ਠਾਕਰਾਂ ਦਾ ਮੂੰਹ ਹੱਥ ਭਰਿਆ
ਸਾਧ ਦੇਖਕੇ ਬੜਾ ਹੈਰਾਨ ਹੋਯਾ ਲੀਲ੍ਹਾ ਜਾਨਕੇ ਗੁਰਾਂ ਦੀ ਬਹੁਤ ਡਰਿਆ
ਲੈਕੇ ਨਾਲ ਜਮਾਤ ਕਰਤਾਰ ਸਿੰਘਾ ਸਤਿਗੁਰਾਂ ਦੇ ਚਰਨਾਂ ਨੂੰ ਆਨ ਫੜਿਆ

(ਮਲੂਕ ਦਾਸ)

ਹੱਥ ਜੋੜਕੇ ਬੇਨਤੀ ਕਰਨ ਲੱਗਾ ਮੈਨੂੰ ਬਖਸ਼ਯੋ ਮੈਂ ਗੁਨ੍ਹਾਗਾਰ ਗੁਰਜੀ
ਮੇਰੀ ਬੁੱਧ ਥੋੜ੍ਹੀ ਧਰੀ ਤਰਕ ਐਵੇਂ ਤੁਸੀਂ ਪੂਰਨ ਪੁਰਖ ਅਵਤਾਰ ਗੁਰਜੀ
ਬਾਹਰੋਂ ਰਾਜਰਿਖ਼ੀ ਵਿਚੋਂ ਬ੍ਰਹਮਰਿਖ਼ੀ ਆਇਪਾਪੀਆਂ ਕਰਨ ਉਧਾਰ ਗੁਰਜੀ
ਤੁਸੀਂ ਆਪ ਹੀ ਵਿਸ਼ਨ ਤੇ ਕ੍ਰਿਸ਼ਨ ਹੋਏ ਤੁਸੀਂ ਆਪਹੀ ਰਾਮ ਦਾਤਾਰ ਗੁਰਜੀ
ਤੁਹਾਨੂੰ ਭੇਜਿਆ ਆਪ ਕਰਤਾਰ ਸੱਚੇ ਦੁਖੀ ਜੀਆਂ ਦੀ ਸੁਣ ਪੁਕਾਰ ਗੁਰਜੀ
ਜੋ ਆਇਆ ਸ਼ਰਨ ਕਰਤਾਰ ਸਿੰਘਾ ਸੋ ਹੋ ਗਿਆ ਭਵਜਲੋਂ ਪਾਰ ਗੁਰਜੀ

(ਵਾਕ ਕਵੀ)

ਪੰਜ ਦਿਨ ਓਥੇ ਰਹੇ ਗੁਰੂ ਸਾਹਿਬ ਬ੍ਰਹਮ ਗਯਾਨ ਪ੍ਰਸੰਗ ਚਲਾਇ ਬਹੁਤੇ
ਹਰੀ ਚਰਚਾ ਦੇ ਵਿੱਚ ਪਰਚ ਰਹੇ ਚਮਤਕਾਰ ਸੁਦੇਖੇ ਦਖਾਇ ਬਹੁਤੇ

‡ਮਾਨਕ ਪੁਰ ਕੜਾ ਜਮਨਾ ਨਦੀ ਤੋਂ ਪਾਰ ਹੈ।

ਨੋਟ:– ਟੁਰਨ ਲੱਗੇ ਤਾਂ ਮਲੂਕ ਦਾਸ ਨੇ ਬੇਨਤੀ ਕੀਤੀ ਜੀ ਕੋਈ ਆਪਣੀ ਰਚੀ ਬਾਣੀ ਦੇ ਜਾਓ, ਸੋ ਗੁਰੂ ਜੀ ਨੇ ਇੱਕ ਪੋਥੀ ਦਿੱਤੀ ਜੋ ਹੁਣ ਤਕ ਓਥੇ ਪੂਜਾ ਵਿੱਚ ਧਰੀ ਸੁਣੀ ਹੈ।

ਇਰਦ ਗਿਰਦ ਦੇ ਲੋੱਕਾਂ ਨੇ ਧਰੀ ਸਿੱਖੀ ਭਰਮ ਭੇਦ ਪਾਖੰਡ ਛੁਡਾਇ ਬਹੁਤੇ
ਦੇਖ ਆਤਮਕਸ਼ਕਤ ਕਰਤਾਰ ਸਿੰਘਾ ਹੋਰ ਮੱਤਾਂ ਦੇ ਭੀ ਸ਼ਰਨ ਆਇ ਬਹੁਤੇ

(ਮਥਰਾ ਆਗਰੇ ਵਿੱਚ ਦਰਸ਼ਨ)

ਕੜੇਮਾਨਕੋਂ ਚੱਲਕੇ ਗੁਰੂ ਸਾਹਿਬ ਹੌਲੀ ਹੌਲੀ ਮਥਰਾ ਪਹੁੰਚ ਜਾਵੰਦੇ ਨੇ
ਟਿੱਲੇ ਕੰਸ ਦੇ ਪਾਸ ਜਾ ਉੱਤਰੇ ਜੀ ਥਾਂ ਦੇਖ ਕੇ ਡੇਰਾ ਲਵਾਵੰਦੇ ਨੇ
ਆਈ ਸੰਗਤ ਹੁਮ ਹੁਮਾ ਕਰਕੇ ਤਨ ਮਨ ਥੀਂ ਸੇਵਾ ਕਮਾਵੰਦੇ ਨੇ
ਮਿੱਠੇ ਸੁਣਕੇ ਵਾਕ ਵੈਰਾਗ ਵਾਲੇ ਬਹੁਤੇ ਗੁਰਮੁਖ ਗਜਾਨ ਨੂੰ ਪਾਵੰਦੇ ਨੇ
ਜਗ੍ਹਾ ਦੇਖੀਆਂ ਫਿਰਕੇ ਕ੍ਰਿਸ਼ਨ ਦੀਆਂ ਤੇ ਗਰੀਬਾਂ ਨੂੰ ਦਾਨ ਦਵਾਵੰਦੇ ਨੇ
ਰਹੇ ਤਿੰਨ ਰਾਤਾਂ, ਫੇਰ ਆਗਰੇ ਨੂੰ ਸਤਿਗੁਰੂ ਜੀ ਕੂਚ ਕਰਾਵੰਦੇ ਨੇ
ਮਾਈ ਥਾਨ ਦੇ ਪਾਸ ਸਥਾਨ ਗੁਰ ਦਾ ਡੇਰਾ ਕਰਕੇ ਦਰਸ ਦਿਖਾਵੰਦੇ ਨੇ
ਖਬਰ ਹੋਈ ਜਿਵੇਂ ਜਿਵੇਂ ਸਿੱਖ ਆਏ ਯਥਾਸ਼ਕਤ ਸੁ ਭੇਟ ਚੜ੍ਹਾਵੰਦੇ ਨੇ
ਲੋਕ ਸੈਂਕੜੇ ਹੋਰ ਗੁਰ ਮੰਤਰ ਲੈਕੇ ਜਨਮ ਜਨਮ ਦੇ ਫੰਧ ਤੁੜਾਵੰਦੇ ਨੇ
ਸ਼ਬਦ ਕੀਰਤਨ ਹੋਵੰਦਾ ਰਹੇ ਡੇਰੇ ਦੇਖ ਦੇਵਤੇ ਭੀ ਲਲਚਾਵੰਦੇ ਨੇ
ਡੇਰਾ ਬਨਯਾਂ ਸਾਰਾ ਵੈਰਾਗਮਈ ਸਿੱਖ ਰਾਤ ਦਿਨੇ ਬਾਣੀ ਗਾਵੰਦੇ ਨੇ
ਹੋ ਰਹੇ ਬਿਦੇਹ ਕਰਤਾਰ ਸਿੰਘਾ ਮੋਹ ਮਾਨ ਹੰਕਾਰ ਗਵਾਵੰਦੇ ਨੇ

( ਅਟਾਵੇ ਅਤੇ ਪਰਾਗਰਾਜ ਜਾਣਾ )

ਚੱਲ ਆਗਰੇ ਤੋਂ ਦੇਸ ਤਾਰਦੇ ਜੀ ਗਏ ਸ਼ਹਿਰ ਅਟਾਵੇ ਦੇ ਪਾਸ ਗੁਰਜੀ
ਬਾਹਰ ਨਦੀ ਕੰਢੇ ਡੇਰਾ ਜਾਇ ਲਾਯਾ ਕਰਨ ਹਾਰ ਸੱਚਾ ਪ੍ਰਕਾਸ਼ ਗੁਰਜੀ
ਵਿੱਚ ਸ਼ਹਿਰ ਦੇ ਸਿੱਖਾਂ ਨੂੰ ਖਬਰ ਹੋਈ ਬਾਹਰਉੱਤਰੇ ਸੁਖਾਂ ਦੀ ਰਾਸ ਗੁਰਜੀ
ਕਰ ਬੇਨਤੀ*ਸ਼ਹਿਰ ਦੇ ਵਿੱਚ ਲੈ ਗਏ ਡੇਰਾ ਲਾਵੰਦੇ ਇੱਕ ਥਾਂ ਖਾਸ ਗੁਰਜੀ
ਤਨੋਂ ਮਨੋਂ ਹੋਇ ਸਿੱਖਾਂ ਸੇਵ ਕੀਤੀ ਕੁਝ ਦਿਨ ਰੱਖਨ ਤਿੱਥੇ ਵਾਸ ਗੁਰਜੀ
ਓਥੋਂ ਚੱਲਕੇ ਮਜਲਾਂ ਕਰ ਕਈ ਕਾਹਨਪੁਰ ਪਹੁੰਚੇ ਤਾਰਨਦਾਸ ਗੁਰਜੀ
ਅੱਗੇ ਚੱਲ †ਤ੍ਰਿਬੇਣੀ ਤੇ ਉਤਰੇ ਜਾ ਪ੍ਰਾਗਰਾਜ ਵਿੱਚਕਰਨਨਿਵਾਸ ਗੁਰਜੀ
ਅੱਹੀਆ ਪੁਰ ਮਹੱਲੇ ਦੇ ਵਿੱਚ ਡੇਰਾ ਕਰ ਕੱਟਦੇ ਦਾਸਾਂ ਦੀ ਫਾਸ ਗੁਰਜੀ
ਓਥੇ ਚੇਤ ਸੰਗਰਾਦ ਅਸ਼ਨਾਨ ਕੀਤੇ ਦਿੱਤੇ ਦਾਨ ਗਰੀਬਾਂ ਨੂੰ ਖਾਸ ਗੁਰਜੀ
ਸਾਧਾਂ ਸੰਤਾਂ ਦੇ ਨਾਲ ਕਰਤਾਰ ਸਿੰਘਾ ਕਰਨ ਸੰਗਤਾਂ ਬਚਨ ਬਿਲਾਸ ਗੁਰਜੀ

---

*ਅਟਾਵੇ ਤੋਂ ਬਾਹਿਰ ਨਦੀ ਦੇ ਕੰਢੇ ਤੇ ਸ਼ਹਿਰ ਵਿੱਚ ਦੋਹੀਂ ਥਾਈਂ ਗੁਰੂ ਜੀ ਦੀ ਸੰਗਤ ਬਣੀ ਹੋਈ ਹੈ, ਓਸ ਦੇਸ ਵਿੱਚ ਗੁਰਦਵਾਰੇ ਨੂੰ ਸੰਗਤ ਆਖਦੇ ਹਨ।

†ਤ੍ਰਿਬੇਣੀ—ਗੰਗਾ ਜਮਨਾ ਸੁਰਸ੍ਵਤੀ ਤਿੰਨੇ ਨਦੀਆਂ ਜਿੱਥੇ ਮਿਲਦੀਆਂ ਹਨ—ਪਰਾਗਰਾਜ।

( ਵਾਕ ਕਵੀ )

ਦਿਨ ਪੰਦਰਾਂ ਗੁਰੂ ਜੀ ਰਹੇ ਓਥੇ ਜੀਆਂ ਬਹੁਤਿਆਂ ਦੀ ਕਲਯਾਨ ਕਰਦੇ
ਸਤਿਨਾਮ ਦਾ ਦੇਇ ਉਪਦੇਸ਼ ਸੱਚਾ ਦੂਰ ਸੇਵਕਾਂ ਦਾ ਮੋਹ ਮਾਨ ਕਰਦੇ
ਦੋਵੇਂ ਸਮੇਂ ਹੀ ਗੁਰੂ ਦੀਵਾਨ ਲਾਂਦੇ ਸਿੱਖ ਬਾਣੀ ਅਕਾਲ ਦੀ ਗਾਨ ਕਰਦੇ
ਬੜੇ ਬੜੇ ਮਹੰਤ ਤੇ ਸੰਤ ਆਉਂਦੇ ਸ਼ੰਕਾ ਸਭ ਦੀ ਦਾ ਸਮਾਧਾਨ ਕਰਦੇ
ਰਹੇ ਲੰਗਰ ਵਰਤਦਾ ਪਹਿਰ ਅੱਠੇ ਲੋੜਵੰਦਾਂ ਤਾਈਂ ਬਹੁਤ ਦਾਨ ਕਰਦੇ
ਲੋਕ ਸੈਂਕੜੇ ਆ ਗੁਰ ਮੰਤ੍ਰ ਲੈਕੇ ਸਿੱਖ ਹੋ ਕੇ ਭਗਤ ਭਗਵਾਨ ਕਰਦੇ
ਤੀਰਥਰਾਜ ਤੇ ਹੀ ਮਾਤਾ ਗੁਜਰੀ ਦੇ ਉਦਰਵਾਸ ਦਸਮੇਸ ਬਲਵਾਨ ਕਰਦੇ
ਬਚਿੱਤ੍ਰ ਨਾਟਕਦੇ ਵਿੱਚ ਕਰਤਾਰਸਿੰਘਾ ਕਲਗੀਧਰਜੀ ਇਉਂਬਿਆਨ ਕਰਦੇ

( ਤਥਾ—ਸ੍ਰੀ ਮੁਖ ਵਾਕ ਪਾਤਸ਼ਾਹੀ ੧੦ )

ਮੁਰ ਪਿਤ ਪੂਰਬ ਕੀਯਸਿ ਪਯਾਨਾ।
ਭਾਂਤ ਭਾਂਤ ਕੇ ਤੀਰਥ ਨਾਨ੍ਹਾ॥
ਜਬ ਹੀ ਜਾਤਿ ਤ੍ਰਿਬੇਨੀ ਭਏ।
ਪੁੰਨ ਦਾਨ ਦਿਨ ਕਰਤ ਬਿਤਏ॥
ਤਹੀ ਪ੍ਰਕਾਸ਼ ਹਮਾਰਾ ਭਯੋ।
ਪਟਨਾ ਸ਼ਹਿਰ ਬਿਖੈ ਭਵ ਲਯੋ॥

(ਮਿਰਜਾਪੁਰ ਕਾਂਸ਼ੀ ਵਿੱਚ ਸਤਿਗੁਰਾਂ ਦੇ ਦਰਸ਼ਨ)

ਬਲੂਆ ਘਾਟ ਥੀਂ ਲੰਘ ਤ੍ਰਿਬੇਣੀ ਤਾਈਂ ਸਿੱਖਾਂ ਸੇਵਕਾਂ ਦੇ ਬੇੜੇ ਪਾਰ ਕਰਦੇ
ਮਿਰਜ਼ਾਪੁਰ ਜਾ ਉੱਤਰੇ ਗੁਰੂ ਸਾਹਿਬ ਡੇਰਾ ਬਾਹਿਰ ਹੀ ਗੰਗ ਕਨਾਰ ਕਰਦੇ
ਸ਼ਹਿਰ ਸੁਣਦੇ ਸਾਰ ਹੁਮਾ ਆਯਾ ਕਾਰ ਭੇਟ ਸਣੇ ਆ ਦੀਦਾਰ ਕਰਦੇ
ਨਾਮ ਸੁਣਦੇ ਸਨ, ਲਏ ਦੇਖ ਅੱਖੀਂ ਸੋਹਣੀ ਸੂਰਤ ਨਾਲ ਪਿਆਰ ਕਰਦੇ
ਗੁਰੂ ਸਭ ਦੀ ਵਾਸ਼ਨਾ ਕਰਨ ਪੂਰੀ ਰਿਦੇ ਸੇਵਕਾਂ ਦੇ ਠੰਢੇ ਠਾਰ ਕਰਦੇ
ਕੁਝ ਦਿਨ ਸਤਿਗੁਰੂ ਜੀ ਰੱਖ ਡੇਰਾ ਸੱਚੇ ਸੇਵਕਾਂ ਦਾ ਉੱਧਾਰ ਕਰਦੇ
ਬਿਧ ਵਾਸਨੀ ਦੇਵੀ ਦਾ ਥਾਉਂ ਡਿੱਠਾ ਹੋਰ ਸੈਰ ਸਣੇ ਪਰਵਾਰ ਕਰਦੇ
ਓਥੋਂ ਚੱਲਕੇ ਕਾਂਸ਼ੀ ਦੇ ਵਿੱਚ ਪਹੁੰਚੇ ਵਿੱਚ ਰਾਹਾਂ ਦੇ ਸੈਰ ਸ਼ਕਾਰ ਕਰਦੇ
ਇੱਕ ਬਾਗ਼ ਅੰਦਰ ਡੇਰਾ ਲਾਯਾ ਜੀ ਸਾਰੇ ਸਾਥ ਦੀ ਗੁਰ ਸੰਭਾਰ ਕਰਦੇ
ਸਾਰ ਸੰਗਤਾਂ ਨੂੰ ਹੋਈ ਜਿਸ ਵੇਲੇ ਕਾਰ ਭੇਟ'ਸੁ ਸਿੱਖ ਤਿਆਰ ਕਰਦੇ
ਲਾਰਾਂ ਬੱਝ ਗਈਆਂ ਵੱਲ ਬਾਗ਼ ਦੇ ਜੀ ਆ ਆ ਚਰਨੀ ਨਮਸ਼ਕਾਰ ਕਰਦੇ
ਡੇਰਾ ਸ਼ਹਿਰ ਚੱਲ ਕਰੋ ਕਰਤਾਰ ਸਿੰਘਾ ਸਿੱਖ ਬੇਨਤੀ ਨਾਲ ਪਿਆਰ ਕਰਦੇ

( ਕਾਂਸ਼ੀ ਵਿੱਚ ਦਰਸ਼ਨ ਦੀਦਾਰ )

ਬੜੇ ਸ਼ਾਨ ਸ਼ੌਕਤ ਨਾਲ ਗੁਰੂ ਜੀ ਦਾ ਡੇਰਾ ਸ਼ਹਿਰ ਦੇ ਵਿੱਚ ਲਿਆਂਵਦੇ ਨੇ
ਵਿੱਚ ਗਲੀ ਬਜ਼ਾਰਾਂ ਦੇ ਨਰ ਨਾਰੀ ਥਾਂ, ਥਾਂ ਤੇ ਫੁੱਲ ਬਰਸਾਵੰਦੇ ਨੇ
ਮਹੱਲੇ ਰੇਸ਼ਮ ਦੇ ਜਿੱਥੇ ਗੁਰਦਵਾਰਾ ਡੇਰਾ ਸੁੰਦਰ ਥਾਨ ਲਵਾਂਵਦੇ ਨੇ
ਆਨ ਮਾਈਆਂ ਤੇ ਸਿੱਖ, ਗੁਰੂ ਜੀ ਦੀ ਤਨ ਮਨ ਸੋ ਸੇਵਾ ਕਮਾਂਵਦੇ ਨੇ
ਲੱਗੀ ਰੌਣਕ ਗੁਰੂ ਹਜ਼ੂਰ ਭਾਰੀ ਸੈ ਆਵੰਦੇ ਤੇ ਸੈ ਜਾਵੰਦੇ ਨੇ
ਸ਼ਾਹੂਕਾਰ ਤੇ ਧਨੀ ਕੰਗਾਲ ਸਾਰੇ ਯਥਾਸ਼ਕਤ ਆ ਭੇਟ ਚੜ੍ਹਾਵੰਦੇ ਨੇ
ਸਤਿਗੁਰੂ ਜੀ ਪਹਿਨ ਲਬਾਸ ਸ਼ਾਹੀ ਦੋਨੋ ਵਕਤ ਦੀਵਾਨ ਲਗਾਵੰਦੇ ਨੇ
ਮੱਤਾਂ ਹੋਰਨਾਂ ਦੇ ਲੋਗ ਦੇਖ ਸਾਰੇ ਅੱਗੇ ਗੁਰਾਂ ਦੇ ਸੀਸ ਝੁਕਾਵੰਦੇ ਨੇ
ਆਇ ਆਇਕੇ ਕਰਦੇ ਧਰਮ ਚਰਚਾ ਗੁਰ ਸਭ ਦਾ ਘਰ ਪੂਰਾਵੰਦੇ ਨੇ
ਵੱਡੀ ਆਤਮਕਸ਼ਕਤ ਭੰਡਾਰ ਗੁਰਜੀ ਭੇਦ ਵਾਦੀਆਂ ਤਾਈਂ ਨਵਾਵੰਦੇ ਨੇ
ਦਰਸ ਕਰਦੇ ਮੰਦਰਾਂ ਤੀਰਥਾਂ ਦੇ ਯਥਾ ਯੋਗ ਸੁ ਦਾਨ ਦਵਾਵੰਦੇ ਨੇ
ਕਾਂਸ਼ੀ ਜਹੇ ਏਡੇ ਵੱਡੇ ਸ਼ਹਿਰ ਅੰਦਰ ਗੁਰ ਨਾਮ ਦੀ ਲਹਿਰ ਚਲਾਵੰਦੇ ਨੇ
ਸੱਚੀ ਬਾਣੀ ਤੇ ਸ਼ਾਂਤ ਸੁਭਾਉ ਉਤੇ ਲੋਕ ਬਲਿਹਾਰੇ ਸਾਰੇ ਜਾਵੰਦੇ ਨੇ
ਜੌਨਪੁਰੇ ਦੀ ਸੰਗਤ ਆਈ ਸਾਰੀ ਸਿੱਖ ਸੇਵਕ ਪਰੇਮ ਜਤਾਵੰਦੇ ਨੇ
ਏਸੇ ਤਰ੍ਹਾਂ ਕਈ ਦਿਨ ਵਿੱਚ ਕਾਂਸ਼ੀ ਰਹਿਕੇ ਸੰਗਤਾਂ ਤਾਈਂ ਤਰਾਵੰਦੇ ਨੇ
ਦੇਕੇ ਸਭ ਨੂੰ ਖੁਸ਼ੀ ਕਰਤਾਰ ਸਿੰਘਾ ਡੇਰਾ ਪੂਰਬ ਵੱਲ ਚਲਾਵੰਦੇ ਨੇ

( ਵਾਕ ਕਵੀ )

ਇਹਨਾਂ ਸਾਖੀਆਂ ਤੋਂ ਪਤਾ ਚੱਲਦਾਏ ਜਦੋਂ ਗੁਰੂ ਸਨਦਿਹ ਇਨਸਾਨ ਅੰਦਰ
ਭਾਰੀ ਕਾਮਯਾਬੀ ਹੋਈ ਉਨ੍ਹਾਂ ਨੂੰ ਸੀ ਸਿੱਖੀ ਫੈਲਗਈਸੀ ਹਿੰਦੁਸਤਾਨ ਅੰਦਰ
ਹਰ ਪਰਗਣੇ ਤੇ ਹਰ ਸ਼ਹਿਰ ਭਾਈ ਜੰਗਲ ਪਰਬਤਾਂ ਤੇ ਬੀਆਬਾਨ ਅੰਦਰ
ਧਨੀ ਸ਼ਾਹ ਕੰਗਾਲ ਗ੍ਰਿਸਤੀਆਂ ਤੇ ਗੁਰਮਤ ਛਾਯਾ ਸੀ ਜਹਾਨ ਅੰਦਰ
ਧਰਮਸਾਲਾਂ ਤੇ ਸੰਗਤਾਂ ਥਾਂ, ਥਾਂ ਸਨ ਜ਼ਰਾ ਵੇਖੀਏ ਕਰ ਧਿਆਨ ਅੰਦਰ
ਘੱਟਾ ਪੈ ਰਿਹਾ ਹੁਣ ਕਰਤਾਰ ਸਿੰਘਾ ਕਮੀ ਆ ਰਹੀ ਸਿੱਖੀ ਦੇ ਸ਼ਾਨ ਅੰਦਰ

( ਤਥਾ )

ਕਿਉਂ ਖਾਲਸਾ ਪੰਥ ਦੇ ਦਰਦੀਓ ਜੀ ਤੁਹਾਡੇ ਕਿੱਧਰ ਖਿਆਲ ਸਮਾ ਰਹੇ ਨੇ
ਕਿਹੜੀ ਨੀਂਦ ਦੇ ਵਿੱਚ ਹੋ ਘੂਕ ਸੁੱਤੇ ਤੁਹਾਨੂੰ ਕਿਵੇਂ ਅਰਾਮ ਇਹ ਭਾ ਰਹੇ ਨੇ
ਗੱਡੀ ਸਿੱਖੀ ਦੀ ਪਿਛਾਂ ਨੂੰ ਮੁੜ ਰਹੀ ਲੋਕ ਉਠ ਅਗ੍ਹਾਂ ਨੂੰ ਜਾ ਰਹੇ ਨੇ
ਤੁਸੀਂ ਫੁੱਟ ਦੇ ਹੋ ਸ਼ਕਾਰ ਰਹੇ ਲੋਕ ਤਾਕਤਾਂ ਮਿਲ ਵਧਾ ਰਹੇ ਨੇ

ਕਰ ਮਿਹਨਤਾਂ ਗੁਰਾਂ ਨੇ ਬਾਗ਼ ਲਾਯਾ ਪਸ਼ੂ ਦੂਸਰੇ ਮਤਾਂ ਦੇ ਖਾ ਰਹੇ ਨੇ
ਦਿਨੋ ਦਿਨ ਕਈ ਹੋਨਹਾਰ ਬੂਟੇ ਪੁੱਟ ਪੁੱਟ ਗਵਾਂਢੀ ਲੈ ਜਾ ਰਹੇ ਨੇ
ਜ਼ਰਾ ਧਿਆਨ ਕਰੋ ਪੰਥ ਗੇਣਤੀ ਤੇ ਦਿਨੋ ਦਿਨ ਘਾਟੇ ਨਵੇਂ ਆ ਰਹੇ ਨੇ
ਨਜ਼ਰ ਮਾਰੋ ਜ਼ਰਾ ਹਿੰਦੁਸਤਾਨ ਵੱਲੇ ਘੁਣ ਸਿੱਖੀ ਨੂੰ ਕਿਸਤਰਾਂ ਖਾ ਰਹੇ ਨੇ
ਜਿੱਥੇ ਸਿੱਖਾਂ ਦੀ ਕਦੇ ਸੀ ਘੁੱਗ ਵਸੋਂ ਅੱਜ ਖੋਜ ਹੀ ਖੁਰਾ ਮਿਟਾ ਰਹੇ ਨੇ
ਪਿਓ ਦਾੱਦਿਆਂ ਤੋਂ ਜਿਹੜੇ ਸਿੱਖ ਹੈਸਨ ਵਿੱਚ ਫ਼ੈਸ਼ਨਾਂ ਸਿਰ ਮੁਨਾ ਰਹੇ ਨੇ
ਗੁਰਬਾਨੀ ਦੇ ਇੱਕ ਪਰਚਾਰ ਬਾਝੋਂ ਪਤਿਤ ਹੋ ਕਲੰਕ ਲਗਾ ਰਹੇ ਨੇ
ਗੁਰ ਨਿੰਦਕਾਂ ਦੀ ਹੱਥੀਂ ਚੜ੍ਹ ਰਹੇ ਗੁਰ ਨਿੰਦਿਆ ਓਹੋ ਸੁਨਾ ਰਹੇ ਨੇ
ਢੱਕਾ ਪੂਰਬ ਅਤੇ ਆਸਾਮ ਦੇਖੋ ਖੱਲੀ ਸਿੱਖੀਓਂ ਹੋ ਹਵਾ ਰਹੇ ਨੇ
ਗੁਰਾਂ ਕਸ਼ਟ ਝੱਲੇ ਦੇਸਾਂ ਵਿੱਚ ਫਿਰੇ ਬੂਟੇ ਫਲਾਂ ਤੇ ਆ ਸੁਕਾ ਰਹੇ ਨੇ
ਬੜੇ ਬੜੇ ਅਸਥਾਨ ਗੁਰ ਸਿੱਖੀ ਦੇ ਜੋ ਦੂਜੇ ਮੱਤਾਂ ਵਾਲੇ ਪੈ ਦਬਾ ਰਹੇ ਨੇ
ਗਿਰਨ ਬਿਨ ਪਰਚਾਰ ਕਰਤਾਰ ਸਿੰਘਾ ਪਾਪ ਤੁਸਾਂ ਦੇ ਸਿਰ ਚੜ੍ਹਾ ਰਹੇ ਨੇ

(ਤਥਾ)

ਜਿਨ੍ਹਾਂ ਦੇਸਾਂ ਤੋਂ ਸੰਗਤਾਂ ਆਉਂਦੀਆਂ ਸਨ ਅਤੇ ਦੇਸ਼ ਹੈਸਨ ਦੂਰ ਦੂਰ ਸਮਝੋ
ਤਨ ਮਨ ਅਰ ਧਨ ਕੁਰਬਾਨ ਕਰਦੇ ਸਤਿਗੁਰਾਂ ਦੇ ਖ਼ਾਸ ਹਜ਼ੂਰ ਸਮਝੋ
ਅੱਜ ਉਨ੍ਹਾਂ ਦੇਸਾਂ ਵਿਚੋਂ ਬੀਜ ਸਿੱਖੀ ਉੱਡ ਰਿਹਾ ਹੈ ਵਾਂਗ ਕਾਫ਼ੂਰ ਸਮਝੋ
ਪੰਥ ਮੁਖੀਆਂ ਲਈ ਕਰਤਾਰ ਸਿੰਘਾ ਹੈ ਇਸ ਦੀ ਸ਼ਰਮ ਜ਼ਰੂਰ ਸਮਝੋ

( ਗਯਾ ਤੇ ਦਰਸ਼ਨ )

ਚੱਲ ਕਾਂਸ਼ੀਓਂ ਜਾਇ ਸਸਰਾਮ ਪਹੁੰਚੇ ਡੇਰਾ ਬਾਗ ਦੇ ਵਿੱਚ ਰਖਾਨ ਭਾਈ
ਕੱਠੇ ਹੋ ਕੇ ਫੱਗੋ ਮਸੰਦ ਜਹੇ ਰਸਦ ਬਸਦ ਤਮਾਮ ਪੁਚਾਨ ਭਾਈ
ਕਈ ਦਿਨ ਸਤਿਗੁਰਾਂ ਮੁਕਾਮ ਕੀਤਾ ਸਿੱਖਾਂ ਸੇਵਕਾਂ ਤਾਈਂ ਤਰਾਨ ਭਾਈ
ਓਥੋਂ ਵਿਦਾ ਹੋ ਤਾਰਦੇ ਦੇਸ ਤਾਈਂ ਫਲਗੂ ਨਦੀ ਉੱਪਰ ਗੁਰੂ ਜਾਨ ਭਾਈ
ਗਯਾ ਤੀਰਥ ਬਾਹਮਣੀ ਘਾਟ ਉਤੇ ਖੁੱਲ੍ਹੀ ਥਾਂ ਡੇਰਾ ਦੇਖ ਲਾਨ ਭਾਈ
ਪੰਡੇ ਗਯਾ ਦੇ ਆਨਕੇ ਹੋਇ ਕੱਠੇ ਦਾਨ ਲੈਨ ਕਾਰਨ ਲਲਚਾਨ ਭਾਈ
ਸਤਿਗੁਰਾਂ ਦੇ ਅੱਗੇ ਜਨੇਊ ਰੱਖੇ ਸ੍ਰੀ ਮੁੱਖ ਤੋਂ ਗੁਰ ਸੁਨਾਨ ਭਾਈ
ਏਸ ਜੰਞੂ ਦੀ ਅਸਾਂ ਨੂੰ ਲੋੜ ਨਾਹੀਂ ਤੇਗ ਗੱਾਤਰੇ ਪਈ ਦਿਖਾਨ ਭਾਈ
"ਗਯਾਨ ਜਨੇਊ ਧਯਾਨ ਕੁਸਪਾਤੀ" ਇਤਆਦਿਕ ਸ਼ਬਦ ਅਲਾਨ ਭਾਈ
ਅਸੀਂ ਨਹੀਂ ਹਾਂ †ਪਿੰਡ ਭਰਾਨ ਆਏ, ਆਇ ਸੇਵਕਾਂ ਤਈਂ ਤੁਰਾਨ ਭਾਈ
ਗੁਰੂ ਘਰ ਤੋਂ ਅਸੀਂ ਦਿਵਾ ਦੱਈਏ ਮੰਗੋ ਮੰਗਣੇ ਆਇ ਜੋ ਦਾਨ ਭਾਈ
ਦਾਨੀ ਗੁਰਾਂ ਤੋਂ ਵੱਧ ਕਰਤਾਰ ਸਿੰਘਾ ਕੌਨ ਦੂਸਰਾ ਵਿੱਚ ਜਹਾਨ ਭਾਈ

( ਸ੍ਰੀ ਗੁਰੂ ਜੀ ਨੇ ਪਟਨੇ ਪਹੁੰਚਨਾ )

ਚੱਲ ਗਯਾ ਤੋਂ ਤਾਰਦੇ ਦੇਸ ਤਾਈਂ ਸਤਿਗੁਰੂ ਜੀ ਪਟਨੇ ਜਾਵੰਦੇ ਨੇ
ਸ਼ਹਿਰੋਂ ਬਾਹਰ ਹੀ ਉੱਤਰੇ ਬਾਗ ਅੰਦਰ ਡੇਰਾ*ਇੰਬਲੀ ਦੇ ਹੇਠ ਲਾਵੰਦੇ ਨੇ
ਪਤਾ ਹੋਯਾ ਜੈਤਾ ਸੇਠ ਆਇ ਗਿਆ ਸ਼ਹਿਰ ਨਾਲ ਉਸਦੇ ਫੇਰ ਆਵੰਦੇ ਨੇ
§ਆਲਮ ਗੰਜ ਉਹਦੇ ਘਰ ਲਾਯਾ ਡੇਰਾ ਸਿੱਖ ਦਰਸ਼ਨਾਂ ਨੂੰ ਸੁਣ ਧਾਵੰਦੇ ਨੇ
ਸਾਰੇ ਹੁਮ ਹੁਮਾਇਕੇ ਆਉਨ ਲੱਗੇ ਕਾਰ ਭੇਟ ਸੁ ਬਹੁਤ ਚੜ੍ਹਾਵੰਦੇ ਨੇ
ਭੀੜ ਰਹਿਨ ਲੱਗੀ ਗੁਰਦ੍ਵਾਰ ਅਗੇ ਸਿਖ ਜਨਮ ਦਾ ਲਾਭ ਆ ਪਾਵੰਦੇ ਨੇ
ਕਥਾ ਕੀਰਤਨ ਹੋਵੰਦਾ ਦੋਵੇਂ ਸਮੇਂ ਗੁਰ ਭਗਤੀ ਪਰੇਮ ਸਿਖਾਵੰਦੇ ਨੇ

† ਲੋਕ ਆਪਣੇ ਵੱਡਿਆਂ ਦੀ ਗਤੀ ਕਰਾਨ ਵਾਸਤੇ ਜਾਂਦੇ ਹਨ ਤੇ ਪਾਂਡੇ ਜਵਾਕੇ ਪਿੰਡ ਭਰਾਕੇ ਮਣਸਵਾਂਦੇ ਹਨ ।

* ਓਹ ਬਾਗ ਹੁਣ ਗੁਰੂ ਕਾ ਬਾਗ ਅਖਵਾਂਦਾ ਹੈ। §ਮਹੱਲੇ ਦਾ ਨਾਮ ਹੈ।

ਅੱਠੇ ਪਹਿਰ ਹੀ ਵਰਤਦਾ ਰਹੇ ਲੰਗਰ ਮਾਯਾ ਆਵੰਦੀ ਸਭ ਖਰਚਾਵੰਦੇ ਨੇ
ਘਰ ਜੈਤੇ ਦੇ ਸੰਗਤ ਮਿਉਂਦੀ ਨ ਰਹਿੰਦੀ ਭੀੜ ਤੇ ਲੋਕ ਘਬਰਾਵੰਦੇ ਨੇ
ਰੰਗਾ ਕੰਢੇ ਮਕਾਨ ਕਰਤਾਰ ਸਿੰਘਾ ਓਥੇ ਜਾ ਡੇਰਾ ਉਤਰਾਵੰਦੇ ਨੇ

(ਰਾਜਾ *ਬਿਸ਼ਨ ਸਿੰਘ)

ਬਿਸ਼ਨ ਸਿੰਘ ਰਾਜਾ ਹੈਸੀ ਜੋਧਪੁਰੀਆ ਉੱਘਾ ਸੂਰਮਾ ਸੀ ਹਿੰਦੁਸਤਾਨ ਅੰਦਰ
ਬਾਦਸ਼ਾਹ ਔਰੰਗਾ ਭੀ ਕੰਬਦਾ ਸੀ ਧਾਂਕ ਪਈ ਸੀ ਸਾਰੇ ਜਹਾਨ ਅੰਦਰ
ਵਿਚੋਂ ਚਾਹੁੰਦਾ ਸੀ ਕਿਵੇਂ ਮਰ ਜਾਵੇ ਖ਼ਾਰ ਰੱਖਦਾ ਸੀ ਨਿੱਤ ਠਾਨ ਅੰਦਰ
ਓਹਨੂੰ ਦੇਸ ਆਸਾਮ ਦੇ ਸਰ ਕਰਨੇ ਓਸ ਟੋਰਯਾ ਰੱਖ ਧਿਆਨ ਅੰਦਰ
ਮਰ ਜਾਇ ਤੇ ਸਿਰੋਂ ਬਲਾ ਟਲੇ ਓਹਦਾ ਖੌਫ ਹੈਸੀ ਓਹਦੀ ਜਾਨ ਅੰਦਰ
ਜਿੱਤ ਆਊ ਤੇ ਸੌਰੇਗਾ ਕੰਮ ਮੇਰਾ ਲਾਭ ਦੂਹੀਂ ਪਾਸੀਂ ਇਹਦੇ ਜਾਨ ਅੰਦਰ
ਹੁਕਮ ਸਖਤ ਦੇ ਟੋਰਿਆ ਬਾਦਸ਼ਾਹਨੇ ਰਾਜਾ ਡੁੱਬਾਸੀ ਫਿਕਰ ਤੂਫਾਨ ਅੰਦਰ
ਕਰਾਂ ਕੀਹ ਮੈਂ ਚਾਲ ਕਰਤਾਰ ਸਿੰਘਾ ਓਹਦੇ ਕਈ ਖਿਆਲ ਸਮਾਨ ਅੰਦਰ

(ਰਾਜੇ ਨੇ ਸਤਿਗੁਰਾਂ ਦੀ ਸ਼ਰਨ ਲੈਣੀ)

ਜੱਦੂਗਰਾਂ ਦਾ ਘਰ ਆਸਾਮ ਸਾਰਾ ਜੱਦੂ ਸਿਹਰ ਹੈ ਉਨ੍ਹਾਂ ਕਮਾਯਾ ਬਹੁਤਾ
ਜੋ ਗਿਆ ਸੋ ਬਚ ਕੇ ਆਯਾ ਨ ਇਉਂ ਸੋਚਕੇ ਦਿਲੋਂ ਘਬਰਾਯਾ ਬਹੁਤਾ
ਮਹਾਂ ਪੁਰਖ ਕਿਸੇ ਤਾਈਂ ਨਾਲ ਲਵਾਂ ਚਿੱਤ ਓਸਦੇ ਖ਼ਯਾਲ ਸਮਾਯਾ ਬਹੁਤਾ
†ਪੰਜ ਪੀਰ ਲਏ ਮੁਸਲਮਾਨ ਸੰਗੀ ਜੱਸ ਗੁਰਾਂ ਦਾ ਲੋਕਾਂ ਸੁਨਾਯਾ ਬਹੁਤਾ

*ਇਸ ਰਾਜੇ ਦਾ ਨਾਮ ਕਿਸੇ ਰਾਮ ਸਿੰਘ ਭੀ ਲਿਖਿਆ ਹੈ, ਕਿਸੇ ਲਿਖਿਆ ਹੈ ਕਿ ਇਹ ਪਹਿਲਾਂ ਗਯਾ ਤੇ ਸਤਿਗੁਰੂ ਜੀ ਨੂੰ ਮਿਲਿਆ ਸੀ, ਔਰੰਗਜ਼ੇਬ ਏਸਦੀ ਬਹਾਦਰੀ ਤੋਂ ਹਮੇਸ਼ਾਂ ਹੀ ਡਰਦਾ ਰਹਿੰਦਾ ਸੀ ਤੇ ਓਹ ਚਾਹੁੰਦਾ ਸੀ ਕਿ ਕਿਸੇ ਐਸੀ ਮੁਹਿੰਮ ਤੇ ਭੇਜਿਆ ਜਾਵੇ ਜਿਹੜੀਜਗ੍ਹਾ ਅੱਗੇ ਕਿਸੇ ਪਾਸੋਂ ਸਰ ਨ ਹੋਈ ਹੋਵੇ, ਜੇ ਫ਼ਤੇ ਕਰ ਆਯਾ ਤਾਂ ਮੈਨੂੰ ਲਾਭ ਹੋਊ,ਜੇ ਓਧਰੇ ਹੀ ਮਰ ਗਿਆ ਤਾਂ ਮੇਰੇ ਸਿਰੋਂ ਬਲਾ ਟਲੂ, ਇਹੋ ਸੋਚਕੇ ਆਸਾਮ ਦੇਸ ਜਿਸਦੀ ਬਾਬਤ ਸਭ ਨੂੰ ਸ਼ੱਕ ਸੀ ਕਿ ਓਥੋਂ ਦੇ ਲੋਕ ਬੜੇ ਜਾਦੂਗਰ ਹਨ, ਤੇ ਜੋ ਉਨ੍ਹਾਂ ਤੇ ਚੜ੍ਹਾਈ ਕਰਕੇ ਜਾਂਦਾ ਹੈ, ਓਹ ਲੋਕ ਜੱਦੂਆਂ ਦੇ ਜ਼ੋਰ ਨਾਲ ਮਾਰ ਦੇਂਦੇ ਹਨ । ਅੱਗੇ ਮਾਨ ਸਿੰਘ ਸਵਾਈ ਮਾਰਿਆ ਗਿਆ ਸੀ ਤੇ ਮੀਰ ਜੁਮਲਾ ਜੇਹੇ ਭੀ ਹਮਲਾ ਕਰਕੇ ਨਾਕਾਮਯਾਬ ਹੀ ਹੋਏ ਸਨ, ਸੋ ਬਾਦਸ਼ਾਹ ਨੇ ਰਾਜੇ ਬਿਸ਼ਨ ਸਿੰਘ ਨੂੰ ਓਧਰ ਚੜ੍ਹਾਈ ਦਾ ਹੁਕਮ ਦੇ ਦਿੱਤਾ ਸੀ, ਪਹਿਲਾਂ ਤਾਂ ਰਾਜੇ ਦੀ ਮਾਈ ਨੇ ਕੁਝ ਦਿਨ ਛਪਾਈ ਰਖਿਆ, ਪਰ ਜਦ ਸਖਤ ਹੁਕਮ ਆਯਾ ਤਾਂ ਚੱਲ ਪਿਆ, ਪਰ ਦਿਲ ਵਿਚ ਡਰ ਬਹੁਤ ਸੀ ਤੇ ਕਿਸੇ ਮਹਾਂ ਪੁਰਖ ਦੀ ਸ਼ਰਨ ਲੈਣੀ ਚਾਹੁੰਦਾ ਸੀ, ਸੋ ਸਤਿਗੁਰ ਜੀਦੀ ਸੋਭਾ ਸੁਣਕੇ ਸ਼ਰਨੀ ਆਣ ਲੱਗਾ ।

†ਸ਼ਾਹ ਅਕਬਰੀ ੧, ਸ਼ਾਹ ਬਾਗ ਮਾਰ ੨, ਸ਼ਾਹ ਸਾਰਨ ੩, ਸ਼ਾਹ ਸੂਫੀਤ ੪, ਸ਼ਾਹ ਕਮਾਲ ੫, ਇਨ੍ਹਾਂ ਪੰਜਾਂ ਵਿੱਚੋਂ ਸ਼ਾਹ ਅਕਬਰੀ ਓਥੇ ਮਰ ਗਿਆ ਸੀ, ਜਿਸਦੀ ਕਬਰ ਭੀ ਧੋਬੜੀ ਸਾਹਿਬ ਦੇ ਪਾਸ ਹੀ ਹੈ ।

ਆਨ ਪਟਨੇ ਗੁਰਾਂ ਦੀ ਸ਼ਰਨ ਪਿਆ ਦੁੱਖ ਆਪਨਾ ਫੋਲ ਜਤਾਯਾ ਬਹੁਤਾ
ਗੁਰ ਤਿਆਰ ਹੋ ਪਏ ਕਰਤਾਰ ਸਿੰਘਾ ਚਰਨ ਫੜ ਰਾਜਾ ਘਿਘਆਯਾ ਬਹੁਤਾ

(ਮਾਤਾ ਜੀ ਤੇ ਹੋਰ ਸਾਥ)

ਰਾਜੇ ਨਾਲ ਗੁਰ ਜਾਣ ਨੂੰ ਤਯਾਰ ਹੋਏ ਹੋਰ ਸਿੱਖਾਂਦਾ ਚਾਹਯਾ ਉਧਾਰ ਕਰਨਾ
ਦੂਰੋਂ ਆ ਨ ਸੱਕਦੇ ਦਰਸ਼ਨਾਂ ਨੂੰ ਦਰਸ ਉਨ੍ਹਾਂ ਨੂੰ ਦੇਕੇ ਪਾਰ ਕਰਨਾ
ਮਾਤਾ ਨਾਨਕੀ ਤੇ ਸ੍ਰੀ ਗੁਜਰੀ ਨੂੰ ਕਹਿਆ ਏਥੇ ਨਿਵਾਸ ਵਿਚਾਰ ਕਰਨਾ
ਸਭ ਤਰ੍ਹਾਂ ਦੀ ਕਰਨਗੇ ਸਿੱਖ ਸੇਵਾ ਬੈਠੇ ਰਾਤਦਿਨ ਭਜਨ ਕਰਤਾਰ ਕਰਨਾ
ਮਹਾਂਬਲੀ ਦਾ ਏਥੇ ਅਵਤਾਰ ਹੋਣਾ ਦੂਰ ਜਿਸਨੇ ਜ਼ੁਲਮ ਦਾ ਭਾਰ ਕਰਨਾ
ਅਸੀਂ ਆਵਾਂਗੇ ਛੱਬ ਕਰਤਾਰ ਸਿੰਘਾ ਤੁਸਾਂ ਸਭ ਸੰਭਾਲ ਵਿਹਾਰ ਕਰਨਾ

( ਵਾਕ ਕਵੀ )

ਗੁਰੂ ਨਾਨਕ ਦੇਵ ਦਾ ਸਿੱਖ ਹੋਯਾ ਲਾਲ ਪਰਖਿਆ ਜਿਸ ਵਿਚਾਰ ਕਰਕੇ
ਜੌਹਰੀਸਾਲਸ ਰਾਇ ਸੀ ਨਾਮਜਿਸਦਾ ਲਿਖਜਾਸਾਖੀਆਂਵਿੱਚਵਿਸਥਾਰ ਕਰਕੇ
ਉਸ ਦੀ ਧਰਮਸਾਲਾ ਸ਼ਹਿਰ ਵਿੱਚ ਹੈਸੀ ਡੇਰਾ ਓਸਦੇ ਵਿੱਚ ਉਤਾਰ ਕਰਕੇ
ਖਾਸ ਘਰ ਦੇ ਜੋ ਮੁਹਤਬਿਰ ਆਹੇ ਪੱਕੀ ਉਨ੍ਹਾਂ ਦੇ ਤਾਈਂ ਸੰਭਾਰ ਕਰਕੇ
ਦੱਸਾਂ ਦਾਸੀਆਂ ਦੇ ਤਾਈਂ ਧੀਰ ਦੇਕੇ ਸਿੱਖਾਂ ਸੇਵਕਾਂ ਤਾਈਂ ਹੁਸ਼ਯਾਰ ਕਰਕੇ
ਅਸੂ ਮਾਹ ਅਖੀਰ ਕਰਤਾਰ ਸਿੰਘਾ ਚੱਲੇ ਵਾਹਿਗੁਰੂ ਨਾਮ ਉਚਾਰ ਕਰਕੇ

(ਸ੍ਰੀ ਗੁਰੂ ਜੀ ਨੇ ਪਟਨੇ ਤੋਂ ਢਾਕੇ ਵੱਲ ਸੰਗਤਾਂ ਨੂੰ ਤਾਰਨ ਜਾਣਾ)

ਕੁਝ ਸਿੱਖ ਤੇ ਸਾਧ ਫਕੀਰ ਸੰਗੀ ਸਤਿਗੁਰਾਂ ਨੇ ਡੇਰਾ ਚਲਾਯਾ ਜੀ
ਰਾਜਾ ਲਸ਼ਕਰਾਂ ਦੇ ਸਣੇ ਰਵਾਂ ਹੋਯਾ ਵੱਡਾ ਖੁਸ਼ੀ ਦਾ ਧੌਂਸ ਵਜਾਯਾ ਜੀ
ਪਹਿਲੇ ਦਿਨ ਤਾਂ ਥੋੜ੍ਹੀ ਹੀ ਮਜ਼ਲ ਕੀਤੀ ਫੇਰ ਬਾਢ ਜਾਕੇ ਡੇਰਾ ਲਾਯਾ ਜੀ
ਓਥੋਂ ਸ਼ਹਿਰ ਮੁੰਗਰ ਜਾ ਉੱਤਰੇ ਸੀ ਸਿੱਖਾਂ ਪ੍ਰੇਮੀਆਂ ਤਾਈਂ ਤਰਾਯਾ ਜੀ
ਸਾਹਿਬਗੰਜ, ਭਾਗਲਪੁਰ,ਰਾਜਮਹਿਲੇ,ਕਹਿਲਗਾਉਂ ਕੁੰਤਲਨਗਰ ਆਯਾ ਜੀ
ਮਾਲਦੇ, ਨਲਹੱਟੀ ਤੇ ਹੋਰ ਗਾਉਂ ਜਿੱਥੇ ਜੀ ਕੀਤਾ ਡੇਰਾ ਪਾਯਾ ਜੀ
ਅੱਗੇ ਜਾਇ ਮਕਸੂਦਾਵਾਦ ਠਹਿਰੇ ਪਾਰ ਪਾਪੀਆਂ ਤਾਈਂ ਲੰਘਾਯਾ ਜੀ
ਮਨੋ ਕਾਮਨਾ ਸਿੱਖਾਂ ਦੀ ਕਰ ਪੂਰੀ ਨਾਮ ਦਾਨ ਇਸ਼ਨਾਨ ਦ੍ਰਿੜ੍ਹਾਯਾ ਜੀ
ਸੈਰ ਕਰਦੇ ਦੇਸ ਬੰਗਾਲ ਅੰਦਰ ਢਾਕੇ ਵਿੱਚ ਜਾ ਦਰਸ ਦਿਖਾਯਾ ਜੀ
ਬੁਲਾਕੀ ਦਾਸ ਮਸੰਦ ਨੇ ਪ੍ਰੀਤ ਸੇਤੀ ਹੈਸੀ ਸੁੰਦਰ ਪਲੰਘ ਬਨਾਯਾ ਜੀ
ਉੱਪਰ ਏਸ ਦੇ ਗੁਰੂ ਬਠਾਲਣੇ ਨੇ ਇਹ ਓਸ ਨੇ ਪ੍ਰਣ ਠਹਿਰਾਯਾ ਜੀ

ਬਸਤ੍ਰ ਓਸ ਦੀ ਮਾਈ ਬਨਾ ਰੱਖੇ ਗੁਰਾਂ ਤਾਈਂ ਪਹਿਰਾਵਾਂਗੀ ਚਾਹਯਾ ਜੀ
ਪੂਰੀ ਓਹਨਾਂ ਦੀ ਕਾਮਨਾਂ ਕਰਨ ਬਦਲੇ ਪਹੁੰਚੇ ਗੁਰੂ ਜੀ ਤਹਾਂ ਸੁਨਾਯਾ ਜੀ
ਤਨ ਮਨ ਲਾ ਕੇ ਓਹਨਾਂ ਕਰੀ ਸੇਵਾ ਲਿਆਇ ਸੰਗਤਾਂ ਤਈਂ ਝੁਕਾਯਾ ਜੀ
ਸੁਣ ਸੁਣਕੇ ਸਿੱਖ ਆ ਜਮ੍ਹਾ ਹੋਏ ਬੜਾ ਨੇਮ ਤੇ ਪ੍ਰੇਮ ਜਤਾਯਾ ਜੀ
ਕੀਤਾ ਕੀਰਤਨ ਨਾਲ ਪਰੇਮ ਐਸਾ ਗੁਰਾਂ ਮੁਖ ਤੋਂ ਬਚਨ ਅਲਾਯਾ ਜੀ
ਢਾਕਾ ਦੇਸ *ਕੋਠਾ ਹੋਊ ਸਿੱਖੀ ਦਾ ਇਹ ਗੁਰ ਸਿੱਖੀ ਦਾ ਵਰ ਦਵਾਯਾ ਜੀ
ਕਈ ਦਿਨ ਰਹਿਕਰ ਕਰਤਾਰ ਸਿੰਘਾ ਸ੍ਰੀ ਵਾਹਿਗੁਰੂ ਨਾਮ ਜਪਾਯਾ ਜੀ

( ਸ੍ਰੀ ਗੁਰੂ ਜੀ ਨੇ ਬ੍ਰਹਮ ਪੁੱਤਰ ਦਰਯਾ ਦੇ ਕਨਾਰੇ ਪਹੁੰਚਨਾ )

ਚੱਲ ਢਾਕਿਓਂ †ਮਥਰਾਪੁਰ ਪਹੁੰਚੇ ਸ਼ਾਹੀ ਲਸ਼ਕਰ ਦੇ ਵਿੱਚ ਆਇ ਗੁਰਜੀ
‡ਰੰਗਾਨੱਟੀ ਨਗਰ ਡੇਰਾ ਜਾ ਲਾਯਾ ਡਿੱਠਾ ਬ੍ਰਹਮ ਪੁਤ੍ਰ ਦਰਯਾਇ ਗੁਰਜੀ
ਉੱਚੀ ਜਗ੍ਹਾ ਜਿਨੂੰ ਕਹਿੰਦੇ ਦਮਦਮਾਨੇ ਬੈਠੇ ਓਸਥਾਂ ਆਸਨ ਲਾਇ ਗੁਰਜੀ
ਓਥੇ ਬੰਗਲਾ ਰਾਜੇ ਪਵਾਇ ਦਿੱਤਾ ਲੱਗੇ ਰਹਿਨ ਤਿੱਥੇ ਸੁਖ ਪਾਇ ਗੁਰਜੀ
ਭਜਨ ਕੀਰਤਨ ਵਿੱਚ ਅਨੰਦ ਰਹਿੰਦੇ ਇੱਕ ਰਸ ਹੀ ਸ਼ਾਂਤ ਸੁਭਾਇ ਗੁਰਜੀ
ਕਰਨ ਦੇਸ ਉਧਾਰ ਕਰਤਾਰ ਸਿੰਘਾ ਦੂਰ ਆਇ ਬਹਾਨੇ ਨੂੰ ਪਾਇ ਗੁਰਜੀ

( ਵਾਕ ਕਵੀ )

ਕੰਢੇ ਕੰਢੇ ਦਰਯਾ ਦੇ ਸ਼ਾਹੀ ਲਸ਼ਕਰ ਪਏ ਉੱਤਰ ਤੰਬੂ ਲਗਾਇ ਸਾਰੇ
ਸੁਨਿਆਂ ਕਾਮਰੂ ਦੇਸ ਦੇ ਬਾਦਸ਼ਾਹ ਨੇ ਲੱਥੇ ਤੁਰਕ ਦੇ ਦਲ ਨੇ ਆਇ ਭਾਰੇ
ਉਸ ਪਾਰਲੇ ਕੰਢੇ ਨੂੰ ਮੱਲਿਆ ਆ ਲਸ਼ਕਰ ਆਪਣੇ ਸਭ ਉਤਰਾਇ ਭਾਰੇ
ਲੱਗਾ ਕਰਨ ਉਪਾ ਕਰਤਾਰਸਿੰਘਾ ਦੇਵਾਂ ਜਿਸ ਤਰ੍ਹਾਂ ਵੈਰੀ ਖਪਾਇ ਭਾਰੇ

( ਦਰਯਾ ਦਾ ਚੜ੍ਹਾਉ )

ਭਾਵੇਂ ਸਰਦੀ ਦੀ ਰੁੱਤ ਆ ਗਈ ਸੀ ਭਾਵੀ ਰੱਬ ਦੀ ਹੈ ਬਲਵਾਨ ਭਾਈ
ਜਾਣੀ ਜਾਣ ਸਤਿਗੁਰੂ ਜੀ ਜਾਨ ਗਏ ਝੱਟ ਰਾਜੇ ਨੂੰ ਪਾਸ ਬੁਲਾਨ ਭਾਈ
ਨਦੀ ਹੜ ਆਊ ਡੇਰੇ ਪੁੱਟ ਲਵੋ ਮਤਾਂ ਰੁੜ੍ਹ ਨ ਜਾਨ ਜੁਵਾਨ ਭਾਈ

---

* ਅਜ ਓਹ ਢਾਕਾ ਦੇਸ ਗੁਰ ਸਿੱਖੀ ਤੋਂ ਖ਼ਾਲੀ ਪਿਆ ਹੈ, ਇਹ ਕੇਵਲ ਪੰਥ ਦੇ ਮੁਖੀਆਂ ਦੀ ਅਨਗਹਿਲੀ ਦਾ ਫਲ ਹੈ।

† ਮਥਰਾਪੁਰ ਵਿੱਚ ਅਲਮਸਤ ਦਾ ਚੇੱਲਾ ਨੱਥੇ ਸ਼ਾਹ ਰਹਿੰਦਾ ਸੀ, ਓਸਨੇ ਬੜੀ ਸੇਵਾ ਕੀਤੀ, ਟੁਰਨ ਲਗਿਆਂ ਸਤਿਗੁਰੂ ਜੀ ਓਸ ਸੰਗਤ ਨੂੰ ਪੰਜ ਗ੍ਰੰਥੀ ਪੋਥੀ ਦੇ ਆਏ, ਜਿਸਨੂੰ ਉਹ ਲੋਕ ਹੁਣ ਤਾਈਂ ਮੰਨਦੇ ਤੇ ਪੂਜਦੇ ਹਨ।

‡ ਰੰਗਾ ਮੱਟੀ ਓਹ ਜਗ੍ਹਾ ਹੈ, ਜਿਥੇ ਰਾਜੇ ਮਾਨ ਸਿੰਘ ਸੁਵਾਈ ਨੂੰ ਇੱਕ ਆਸਾਮ ਦੀ ਜਾਦੂ-ਗਰਨੀ ਕੁੜੀ ਨੇ ਫੁਲ ਸੁੰਘਾਕੇ ਮਾਰ ਦਿੱਤਾ ਸੀ।

ਕਿਸੇ ਥਾਂ ਉੱਚੇ ਤੰਬੂ ਲਾਇ ਲਵੋ ਸਾਡੀ ਆਗਯਾ ਮੰਨ ਸੁਜਾਨ ਭਾਈ
ਝੱਟ ਪੱਟ ਜਾ ਰਾਜੇ ਨੇ ਕਰੀ ਓਵੇਂ ਫੌਜ ਲੈ ਗਿਆ ਦੂਸਰੇ ਥਾਨ ਭਾਈ
ਕੁਝ ਈਰਖਾ ਮਜ਼੍ਹਬੀ ਰਿਦੇ ਧਰਕੇ ਪਏ ਰਹੇ ਓਥੇ ਮੁਸਲਮਾਨ ਭਾਈ
ਅੱਧੀ ਰਾਤ ਦਰਯਾ ਦਾ ਹੜ੍ਹ ਆਯਾ ਦਿੱਤੀ ਸੁਰਤ ਨ ਲੈਨ ਤੂਫਾਨ ਭਾਈ
ਸ਼ਾਹੀ ਫੌਜ ਬਹੁਤੀ ਰੁੜ੍ਹ ਗਈ ਓਵੇਂ ਨਾਲੇ ਰੁੜ੍ਹਿਆ ਬਹੁਤ ਸਾਮਾਨ ਭਾਈ
ਫੌਜ ਰਾਜੇ ਦੀ ਤੇ ਰਾਜਾ ਬਚ ਰਿਹਾ ਗੁਰ ਰੱਖਿਆ ਹੋ ਮਿਹਰਬਾਨ ਭਾਈ
ਏਵੇਂ ਰੁੜ੍ਹ ਓਹ ਜਾਣ ਕਰਤਾਰ ਸਿੰਘਾ ਜੋ ਸਿਦਕ ਨ ਗੁਰਾਂ ਤੇ ਲਾਨ ਭਾਈ

( ਮੁਸਲਮਾਨੀ ਫੌਜ ਨੇ ਬੇ-ਧੀਰਜੇ ਹੋ ਜਾਣਾ )

ਭਾਵੇਂ ਕਿਵੇਂ ਦਰਯਾ ਦਾ ਹੜ੍ਹ ਆਯਾ ਜਾਂ ਬੰਨ੍ਹ ਕਿਤੋਂ ਉਲਟਾਯਾ ਜੀ
ਲੋਕਾਂ ਸਾਰਿਆਂ ਨੇ ਇਹੋ ਮੰਨ ਲਿਆ ਜ਼ੋਰ ਜਾਦੂਆਂ ਦੇ ਚੜ੍ਹ ਆਯਾ ਜੀ
ਫੌਜ ਨੱਠਨੇ ਲਈ ਤਿਆਰ ਹੋਈ ਪਿਆ ਸਭ ਦੇ ਸਿਰ ਤੇ ਸਾਯਾ ਜੀ
ਤੁਰਕ ਹਾਕਮਾਂ ਨੇ ਬੰਨ੍ਹੇ ਬਿਸਤਰੇ ਚਾ ਦਿਲ ਮੌਤ ਦੇ ਖੌਫ ਦਬਾਯਾ ਜੀ
ਬਿਸ਼ਨ ਸਿੰਘ ਨੇ ਸੱਦਕੇ ਸਾਰਿਆਂ ਨੂੰ ਦੇਕੇ ਹੌਸਲਾ ਇਉਂ ਸਮਝਾਯਾ ਜੀ
ਤੁਸਾਂ ਗੁਰਾਂ ਤੇ ਨਾਹਿੰ ਪਰਤੀਤ ਕੀਤੀ ਫਲ ਆਪਣੇ ਕਰਮ ਦਾ ਪਾਯਾ ਜੀ
ਰੱਖੋ ਧੀਰਜ ਸਤਿਗੁਰੂ ਨਾਲ ਸਾਡੇ ਜਾਦੂ ਫੁਰਨ ਨ ਇਹ ਜਤਲਾਯਾ ਜੀ
ਬਿਸ਼ਨ ਸਿੰਘ ਨੇ ਆ ਕਰਤਾਰ ਸਿੰਘਾ ਚਰਨੀ ਗੁਰਾਂ ਦੀ ਸੀਸ ਝੁਕਾਯਾ ਜੀ

( ਪੋਥੀਆਂ ਦੀ ਸਾਖੀ )

ਵਿਚ ਪੋਥੀਆਂ ਦੇ ਇਉਂ ਲਿਖਿਆ ਏ ਜਾਦੂਗਰ ਨੀਆਂ ਰਾਜੇ ਬੁਲਾ ਕਰਕੇ
ਕਹਿਆ ਮਾਰ ਦੇਵੋ ਫੌਜ ਦੁਸ਼ਮਨਾਂ ਦੀ ਜੌਹਰ ਆਪਨੇ ਸਭ ਦਿਖਾ ਕਰਕੇ
ਓਹ ਚੜ੍ਹੀਆਂ ਕੱਠੀਆਂ ਹੋ ਸੱਭੇ ਕਈ ਤਰ੍ਹਾਂ ਦੇ ਰੂਪ ਬਣਾ ਕਰਕੇ
ਕੋਈ ਕੰਧ ਤੇ ਸ਼ੇਰ, ਦਰਖਤ ਕੋਈ ਕਈ ਮੰਜੀਆਂ, ਢੋਲ ਉਡਾ ਕਰਕੇ
ਆਣ ਫਿਰੀਆਂ ਵਿਚ ਅਕਾਸ਼ ਸਾਰੇ ਕਈ ਤਰ੍ਹਾਂ ਦੇ ਰੂਪ ਬਣਾ ਕਰਕੇ
ਡਰ ਪਾਉਨ ਆ ਲੱਗੀਆਂ ਫੌਜ ਤਾਈਂ ਅੱਗ ਪੱਥਰ ਗੋਲੇ ਵਰ੍ਹਾ ਕਰਕੇ
ਫੌਜ ਡਰ ਕੇ ਥਾਉਂ ਥਾਂ ਭੱਜ ਉੱਠੀ ਫਿਰੇ ਲੁਕਦੀ ਜਿੰਦ ਛਪਾ ਕਰਕੇ
ਰਾਜੇ ਡਰ ਆ ਗੁਰਾਂ ਦੇ ਚਰਨ ਫੜੇ ਕੀਤੀ ਬੇਨਤੀ ਬਹੁਤ ਘਬਰਾ ਕਰਕੇ
ਕਰੋ ਰੱਖਿਆ ਗੁਰੂ ਜੀ ਏਸ ਵੇਲੇ ਫੌਜ ਜਾਂਦੀ ਏ ਬਾਜ਼ੀ ਹਰਾ ਕਰਕੇ
ਬਾਹਿਰ ਨਿਕਲੇ ਗੁਰੂ ਜੀ ਬੰਗਲੇ ਤੋਂ ਸ੍ਰੀ ਵਾਹਿਗੁਰੂ ਉੱਚੀ ਸੁਣਾ ਕਰਕੇ
ਡਿੱਠਾ ਵੱਲ ਅਕਾਸ਼ ਤਾਂ ਤੀਵੀਆਂ ਓਹ ਸਭ ਡਿੱਗੀਆਂ ਧਰਤ ਤੇ ਆ ਕਰਕੇ

ਧੋਬਨ ਉਨ੍ਹਾਂ ਦੇ ਵਿੱਚ ਸਰਦਾਰ ਹੈ ਸੀ *ਬੰਨ੍ਹ ਲਈ ਓਹ ਝੱਟ ਫੜਾ ਕਰਕੇ
ਜਾਂਦੂਗਰ ਬਾਕੀ ਸੱਭੋ ਨੱਠ ਗਏ ਕਹਿਨ ਰਾਜੇ ਦੇ ਤਾਈਂ ਸੁਨਾ ਕਰਕੇ
ਸਾਡੀ ਪੇਸ਼ ਨ ਜਾਵੰਦੀ ਕੁਝ ਓਥੇ ਅਸੀਂ ਜ਼ੋਰ ਥੱਕੇ ਸਾਰਾ ਲਾ ਕਰਕੇ
ਮਹਾਂ ਪੁਰਖ ਇੱਕ ਉਨ੍ਹਾਂ ਦੇ ਨਾਲ ਹੈ ਜੀ ਨੱਠੇ ਅਸੀਂ ਉਸਤੋਂ ਖੌਫ ਖਾ ਕਰਕੇ
ਇਹ ਸੁਣਕੇ ਹਾਲ ਕਰਤਾਰ ਸਿੰਘਾ ਸੋਚੀਂ ਪਿਆ ਰਾਜਾ ਦਿਲ ਢਾ ਕਰਕੇ

( ਰਾਜੇ ਪਰਨ ਪਾਲ ਨੇ ਸਤਿਗੁਰਾਂ ਦੀ ਸ਼ਰਨ ਆਉਣਾ )

ਰਾਜਾ ਚੜ੍ਹ ਕੇ ਰਾਤ ਨੂੰ ਬੇੜੀ ਉਤੇ ਨਾਲ ਲੈ ਅਮੀਰ ਸਰਦਾਰ ਵੱਡੇ
ਸਤਿਗੁਰਾਂ ਦੀ ਆਨਕੇ ਸ਼ਰਨ ਪਿਆ ਤੋਹਫੇ ਰਖਕੇ ਕਈ ਅਪਾਰ ਵੱਡੇ
ਹੱਥ ਜੋੜ ਕੇ ਆਖਦਾ ਮਹਾਂ ਪੁਰਖੋ ਕਲਜੁਗ ਦੇ ਤੁਸੀਂ ਅਵਤਾਰ ਵੱਡੇ
ਆਪ ਆਇ ਹੋ ਧਰਮ ਦੇ ਪਾਲਨੇ ਨੂੰ ਇਹ ਤੁਰਕ ਤਾਂ ਹੈਨ ਬੁਰਿਆਰ ਵੱਡੇ
ਕਿਉਂ ਇਨ੍ਹਾਂ ਦੀ ਮੱਦਦੇ ਤੁਸੀਂ ਆਏ ਦੁਖ ਝੱਲ ਕੇ ਤੇ ਪੰਧ ਮਾਰ ਵੱਡੇ
ਮੈਂ ਹਿੰਦੂ ਰਾਜਾ ਕਰਤਾਰ ਸਿੰਘਾ ਇਹ ਤੁਰਕ ਮਲੇਛ ਗਵਾਰ ਵੱਡੇ

( ਸਤਿਗੁਰਾਂ ਨੇ ਰਾਜੇ ਨੂੰ ਧੀਰਜ ਦੇਣੀ )

ਗੁਰਾਂ ਆੱਖਿਆ ਖ਼ੌਫ਼ ਨ ਕਰ ਰਾਜਾ ਅਸੀਂ ਸਭ ਦਾ ਭਲਾ ਮਨਾਈਏ ਜੀ
ਮੁਸਲਮਾਨ ਹਿੰਦੂ ਬੰਦੇ ਰੱਬ ਦੇ ਨੇ ਕਰਨਾ ਬੁਰਾ ਨ ਕਿਸੇ ਦਾ ਚਾਹੀਏ ਜੀ
ਬਿਸ਼ਨ ਸਿੰਘ ਦੀ ਬੇਨਤੀ ਮੰਨ ਆਏ ਚਾਹੁੰਦੇ ਓਸ ਦੀ ਲਾਜ ਰਖਾਈਏ ਜੀ
ਵਿੱਚ ਹੋ ਕੇ ਰੱਖ ਯਕੀਨ ਰਾਜਾ ਦੋਹਾਂ ਧਿਰਾਂ ਦੀ ਸੁਲ੍ਹਾ ਕਰਾਈਏ ਜੀ
ਤੂੰ ਭੀ ਸ਼ਰਨ ਆਇਉਂ ਤੇਰਾ ਭਲਾ ਹੋਸੀ ਤੇਰਾ ਕੁਝ ਭੀ ਨਹੀਂ ਗਵਾਈਏ ਜੀ
ਹੀੱਲਾ ਕਰਦੇ ਅਸੀਂ ਕਰਤਾਰ ਸਿੰਘਾ ਖੁਸ਼ ਹੋਕੇ ਘਰਾਂ ਨੂੰ ਜਾਈਏ ਜੀ

( ਸਤਿਗੁਰਾਂ ਨੇ ਦੋਹਾਂ ਧਿਰਾਂ ਦੀ ਸੁਲ੍ਹਾ ਕਰਵਾ ਦੇਣੀ )

ਬਿਸ਼ਨ ਸਿੰਘ ਨੂੰ ਸੱਦਕੇ ਪਾਸ ਦਿਨੇ ਸਾਰਾ ਰਾਜੇ ਦਾ ਹਾਲ ਸੁਨਾ ਦਿੱਤਾ
ਸੁਲ੍ਹਾ ਕਰਨ ਉੱਤੇ ਰਾਜੀ ਹੈ ਵੈਰੀ ਤੇਰਾ ਵਾਹਿਗੁਰੂ ਕੰਮ ਬਨਾ ਦਿੱਤਾ
ਉਹ ਸੁਣਕੇ ਬੜਾ ਹੀ ਖੁਸ਼ ਹੋਯਾ ਚਰਨੀ ਗੁਰਾਂ ਦੀ ਸੀਸ ਝੁਕਾ ਦਿੱਤਾ
ਕੀਤੇ ਬਿਨਾਂ ਹੀ ਖੂੰਨ ਖਰਾਬਿਆਂ ਦੇ ਸਿਰੇ ਸ਼ਤਿਗੁਰਾਂ ਕੰਮ ਚੜ੍ਹਾ ਦਿੱਤਾ
ਬਿਸ਼ਨ ਸਿੰਘ ਨੂੰ ਪਾਰ ਲਿਜਾ ਕਰਕੇ ਦੋਹਾਂ ਧਿਰਾਂ ਦਾ ਮੇਲ ਕਰਵਾ ਦਿੱਤਾ
ਕਰ †ਹੱਦ ਬੰਨਾਂ ਦੋਹਾਂ ਪਾਸਿਆਂ ਤੋਂ ਇਕ ਨਿਯਮ ਪੱਤ੍ਰ ਲਿਖਵਾ ਦਿੱਤਾ

---

*ਜਿਸ ਦਰਖਤ ਦੇ ਨਾਲ ਓਹ ਜਾਦੂ ਗਰਨੀ ਧੋਬਨ ਬੱਧੀ ਸੀ, ਓਸ ਜਗਾ ਹੁਣ ਧੋਬੀਆ ਬੰਦਰ ਸ਼ਹਿਰ ਵੱਸਦਾ ਹੈ।

†ਜਿਥੇ ਹੱਦ ਦਾ ਨਸ਼ਾਨ ਕਰਨ ਵਾਸਤੇ ਗੁਰੂ ਜੀ ਨੇ ਆਪਣਾ ਖੰਜਰ ਗੱਡਿਆ ਸੀ, ਓਥੇ ਹੁਣ ਗੁਰਾਂ ਦੀ ਯਾਦਗਾਰ ਵਿੱਚ "ਗੁਰ ਖੰਜਰ ਪੁਰ" ਸ਼ਹਿਰ ਵੱਸਦਾ ਹੈ।

ਏਹੋ ਭਲਿਆਂ ਦੀ ਭਲਿਆਈ ਭਾਈ ਦੋਹਾਂ ਦਲਾਂ ਦੇ ਤਾਈਂ ਬਚਾ ਦਿੱਤਾ
ਰਾਜੇ ਖੁਸ਼ ਹੋ ਗਏ ਕਰਤਾਰ ਸਿੰਘਾ ਸਭ ਵੈਰ ਵਰੋਧ ਮਿਟਾ ਦਿੱਤਾ

( ਦੋ ਖੁਸ਼ੀਆਂ )

ਦੋਹਾਂ ਧਿਰਾਂ ਦੀ ਏਧਰ ਸੁਲ੍ਹਾ ਹੋ ਗਈ ਬਿਸ਼ਨਸਿੰਘ ਨੇ ਖੁਸ਼ੀ ਮਨਾਈ ਵੱਡੀ
ਓਧਰ ਪਟਨੇ ਵਿੱਚੋਂ ਭੀ ਦਿਨ ਓਸੇ ਇਹ ਖੁਸ਼ੀ ਵਾਲੀ ਖਬਰ ਆਈ ਵੱਡੀ
ਪੋਹ ਸਪਤਮੀ ਪ੍ਰਗਟਿਆ ਸਾਹਿਬਜ਼ਾਦਾ ਸੁਣ ਸਾਰਿਆਂ ਖੁਸ਼ੀ ਜਤਾਈ ਵੱਡੀ
ਹੋਈਆਂ †ਸ਼ਲਕਾਂ ਬਹੁਤ ਕਰਤਾਰ ਸਿੰਘਾ ਦੀਪਮਾਲਾ ਰਾਜੇ ਕਰਵਾਈ ਵੱਡੀ

( ਰਾਜੇ ਰਾਮ, ਗੌਰੀਪੁਰ ਵਾਲੇ ਨੇ ਸਤਿਗੁਰਾਂ ਦੀ ਸ਼ਰਨ ਆਉਣਾ )

ਸ਼ੋਭਾ ਗੁਰਾਂ ਦੀ ਦੇਸ ਆਸਾਮ ਹੋਈ ਵਿੱਚ ਹੋ ਜੋ ਇਹ ਉਪਕਾਰ ਕੀਤਾ
ਲੋਕ ਸੈਂਕੜੇ ਆਣਕੇ ਸਿੱਖ ਬਣੇ ਗੁਰਾਂ ਦੇਇ ਗੁਰਮੰਤ੍ਰ ਉਧਾਰ ਕੀਤਾ
ਬਹੁਤ ਹੱਟ ਗਏ ਮੂਰਤੀ ਪੂਜਨੇ ਤੋਂ ਸਤਿਸੰਗ ਦਾ ਬਹੁਤ ਪਰਚਾਰ ਕੀਤਾ
ਓਸੇ ਦੇਸ ਦਾ ਇੱਕ ਸੀ ਹੋਰ ਰਾਜਾ ਓਹਦੇ ਪਾਸ ਲੋਕਾਂ ਯਸ ਜ਼ਾਹਰ ਕੀਤਾ
ਓਹਦੇ ਘਰ ਨ ਸੀ ਔਲਾਦ ਕੋਈ ਓਸ ਮਨ ਦੇ ਵਿੱਚ ਵਿਚਾਰ ਕੀਤਾ
ਪੂਰਨ ਪੁਰਖ ਦੀ ਮੈਂ ਭੀ ਸ਼ਰਨ ਜਾਵਾਂ ਜਿਨ੍ਹੂੰ ਸ਼ਕਤੀਵਾਨ ਕਰਤਾਰ ਕੀਤਾ
ਆਯਾ ਰਾਣੀ ਸਣੇ ਸ਼ਰਧਾਵਾਨ ਹੋਕੇ ਭੇਟਾਂ ਧਰਕੇ ਜਦੋਂ ਦੀਦਾਰ ਕੀਤਾ
ਸੀਨੇ ਠੰਢ ਪੈ ਗਈ ਕਰਤਾਰ ਸਿੰਘਾ ਸਤਿਗੁਰਾਂ ਨੇ ਬੜਾ ਸਤਿਕਾਰ ਕੀਤਾ

( ਰਾਜੇ ਤੇ ਰਾਣੀ ਦੀ ਬੇਨਤੀ )

ਹੱਥ ਜੋੜ ਰਾਜਾ ਰਾਣੀ ਅਰਜ ਕਰਦੇ ਝੋਲੀ ਅਸਾਂ ਦੀ ਭੀ ਖੈਰਪਾਉ ਗੁਰਜੀ
ਸਾਂਡੇ ਤਾਈਂ ਭੀ ਜੱਗ ਦੀ ਸਾਂਝ ਬਖਸ਼ੋ ਜੜ੍ਹ ਵਿੱਚ ਜਹਾਨ ਦੇ ਲਾਉ ਗੁਰਜੀ
ਤੁਸੀਂ ਮਾਲਕ ਵੱਡੀਆਂ ਬਰਕਤਾਂਦੇ ਸਾਡੇ ਤਾਈਂ ਭੀ ਕੁਝ ਬਖਸ਼ਾਉ ਗੁਰਜੀ
ਦੇਵੀ ਦੇਉਤਿਆਂ ਨੂੰ ਅਸੀਂ ਪੂਜ ਥੱਕੇ ਬੇੜਾ ਤੁਸੀਂ ਬੰਨੇ ਸਾਡਾ ਲਾਉ ਗੁਰਜੀ
ਸਾਂਡੀ ਹੋਈ ਮੁਰਾਦ ਨ ਕਿਤੋਂ ਪੂਰੀ ਦਯਾ ਕਰਕੇ ਆਸ ਪੁਰਾਉ ਗੁਰਜੀ
ਲੱਖਾਂ ਜੀਵ ਹਨ ਤਾਰੇ ਕਰਤਾਰ ਸਿੰਘਾ ਮਿਹਰ ਕਰਕੇ ਸਾਨੂੰ ਤਰਾਉ ਗੁਰਜੀ

( ਸਤਿਗੁਰਾਂ ਦਾ ਵਾਕ )

ਜੇਕਰ ਸਿੱਖ ਹੋ ਜਾਇੰ ਤੂੰ ਗੁਰੂ ਘਰ ਦਾ ਪੱਥਰ ਪੂਜਨੋ ਜੇ ਹਟ ਜਾਇੰ ਰਾਜਾ
ਦੇਵੀ ਦਿਉਤਿਆਂ ਦੀ ਛੱਡ ਆਸ ਤਾਈਂ ਜਦੋਂ ਵਾਹਿਗੁਰੂ ਆਸ ਰਖਾਇੰ ਰਾਜਾ
ਤਦੋਂ ਹੋਵੇਗੀ ਤੇਰੀ ਮੁਰਾਦ ਪੂਰੀ ਗੁਰੂ ਘਰੋਂ ਸੱਭੇ ਫਲ ਪਾਇੰ ਰਾਜਾ
ਸਤਿਨਾਮ ਕਰ ਜਾਪ ਕਰਤਾਰ ਸਿੰਘਾ ਦੋਵੇਂ ਲੋਕ ਸਹਿਜੇ ਤਰ ਜਾਇੰ ਰਾਜਾ

† ਤੋਪਾਂ ਚਲਾਈਆਂ ਗਈਆਂ।

( ਤਥਾ )

ਮੋਹਰ ਆਪਨੀ ਰਾਜੇ ਦੇ ਲਾਈ ਮੱਥੇ ਕਹਯਾ ਸੁਣ ਤੂੰ ਧਰ ਧਯਾਨ ਰਾਜਾ
ਗੁਰੂ ਨਾਨਕ ਦੇਵੇਗਾ ਪੁੱਤ ਤੈਨੂੰ ਮੱਥੇ ਹੋਵੇਗਾ ਇਹ ਨਸ਼ਾਨ ਰਾਜਾ
ਵਿਚ ਦੇਸ ਬਨਵਾ ਤੂੰ ਧਰਮਸਾਲਾਂ ਕਰ ਧਰਮ ਨਿਆਉਂ ਤੇ ਦਾਨ ਰਾਜਾ
ਗੁਰਮੰਤਰ ਲੈ ਕਰਤਾਰ ਸਿੰਘਾ ਘਰ ਗਿਆ ਹੋ ਖੁਸ਼ੀ ਮਹਾਨ ਰਾਜਾ

( ਵਾਕ ਕਵੀ )

ਏਸੇ ਰਾਜੇ ਦਾ ਪੁੱਤ ਸੀ ਰਤਨ ਰਾਏ ਪਾਸ ਦਸਵੇਂ ਗੁਰੂ ਦੇ ਗਿਆ ਸੀ ਜੋ
ਬੜੇ ਬੜੇ ਤੋਹਫੇ ਪਰਸਾਦੀ ਹਾਥੀ ਲੈਕੇ ਸ਼ਰਨੀ ਗੁਰਾਂ ਦੀ ਪਿਆ ਸੀ ਜੋ
ਪੜ੍ਹੋ, ਵਿਚ ਦਸਮੇਸ ਪ੍ਰਤਾਪ *ਲਿਖਿਆ ਛੇ ਮਾਂਹ ਅਨੰਦਪੁਰ ਰਿਹਾ ਸੀ ਜੋ
ਪੂਰਾ ਹੋ ਗਿਆ ਸੋਈ ਕਰਤਾਰ ਸਿੰਘਾ ਨਾਵੇਂ ਗੁਰੂ ਜੀ ਨੇ ਵਾਕ ਕਿਹਾ ਸੀ ਜੋ

( ਰਾਜੇ ਬਿਸ਼ਨ ਸਿੰਘ ਦੀ ਵਾਪਸੀ )

ਰਾਜਾ ਵੱਡੀ ਮੁਹਿੰਮ ਨੂੰ ਫਤ੍ਹੇ ਕਰਕੇ ਦਾਨ ਮਾਨ ਜਾਗੀਰਾਂ ਨੂੰ ਪਾ ਕੇ ਜੀ
ਹੋਯਾ ਤਿਆਰ ਪਛਾਹਾਂ ਨੂੰ ਨਾਲ ਖੁਸ਼ੀ ਮੰਗੀ ਆੱਗਿਆ ਗੁਰਾਂ ਤੋਂ ਆ ਕੇ ਜੀ
ਕਰਾਂ ਕੋਈ ਸੇਵਾ ਦੱਸੋ ਦਾਸ ਤਾਈਂ ਧਨ ਰੱਖਿਆ ਬਹੁਤ ਲਿਆ ਕੇ ਜੀ
ਧਨ ਗੁਰਾਂ ਨੇ ਵੰਡਿਆ ਆਜਜ਼ਾਂ ਨੂੰ ਸੇਵਾ ਵਾਸਤੇ ਕਹਯਾ ਸੁਨਾ ਕੇ ਜੀ

*ਦਸਮੇਸ ਪ੍ਰਤਾਪ ਨਵਾਂ ਗ੍ਰੰਥ ਬਣ ਰਿਹਾ ਹੈ।

ਏਸੇ ਥਾਂ ਸਨ ਉੱਤਰੇ ਗੁਰੂ ਨਾਨਕ ਜਿਥੇ ਅਸੀਂ ਬੈਠੇ ਦਿਲੋਂ ਭਾ ਕੇ ਜੀ
ਏਥੇ ਮਿੱਟੀ ਸੁਟਾ ਦਿਹ ਹੋਰ ਬਹੁਤੀ ਫੌਜ ਆਪਨੀ ਦੇ ਤਾਈਂ ਲਾ ਕੇ ਜੀ
ਇਹ ਦੂਰ ਤੋਂ ਦਮਦਮਾਂ ਨਜ਼ਰ ਆਵੇ ਨਦੀ ਖੜੇ ਨ ਕਦੀ ਰੁੜ੍ਹਾ ਕੇ ਜੀ
ਰਾਜੇ ਫੌਜ ਲਾਈ ਉੱਚੀ ਜਾ ਕੀਤੀ ਮਿੱਟੀ ਬੇ ਹਸਾਬ ਹੀ ਪਾ ਕੇ ਜੀ
ਹੁਣ ਦਮਦਮਾ ਸਾਹਿਬ ਹੈ ਗੁਰਦਵਾਰਾ ਕਈ ਦੇਖ ਆਇ ਸਿੱਖ ਜਾ ਕੇ ਜੀ
ਗੌਰੀ ਪੁਰ ਦੇ ਰਾਜੇ ਕਰਤਾਰ ਸਿੰਘਾ ਮਾਫੀ ਪਿੰਡ ਦਿਤਾ ਚਿੱਤ ਚਾ ਕੇ ਜੀ

( ਸ੍ਰੀ ਗੁਰੂ ਜੀ ਦੀ ਵਾਪਸੀ )

ਬਿਸ਼ਨ ਸਿੰਘ ਤਾਂ ਦਿੱਲੀ ਨੂੰ ਚਲਾ ਗਿਆ ਸਤਿਗੁਰ ਗੌਰੀ ਪੁਰ ਜਾਵੰਦੇ ਨੇ
ਇੱਕ ਮਾਹ ਰਹੇ ਪਾਸ ਰਾਮ ਰਾਜੇ ਸੈਇਆਂ ਜੀਆਂ ਦੇ ਤਈਂ ਤਰਾਵੰਦੇ ਨੇ
ਓਥੋਂ *ਬਾਲਵਾ ਕੁੰਡ ਥੀਂ ਹੁੰਦੇ ਹੋਏ †ਕਲਿਕਾਟ ਅੰਦਰ ਫੇਰਾ ਪਾਵੰਦੇ ਨੇ
ਸੇਵਾ ਰਾਜੇ ‡ਹਜ਼ੂਰੀ ਸਿੰਘ ਬਹੁਤ ਕੀਤੀ ਓਥੇ ਕਈ ਦਿਨ ਗੁਰੂ ਬਤਾਵੰਦੇ ਨੇ
ਅਗੇ ਮੇਦਨੀ ਪੁਰ ਬਾਲੇਸ਼੍ਵਰੋਂ ਹੋ ਮੋਰਭੰਜ ਬਾਂਕੀ ਪੁਰ ਆਵੰਦੇ ਨੇ
ਰਿਖੀ ਮੁਨੀ ਸੰਤਾਂ ਨਾਲ ਮੇਲ ਕਰਦੇ ਅਤੇ ਭਗਤੀ ਪ੍ਰੇਮ ਸਖਾਵੰਦੇ ਨੇ
ਸੱਤ੍ਹਾਂ ਸੌ ਚੌਬੀ ਜਗਨ ਨਾਥ ਪਹੁੰਚੇ ਰਥ ਯਾਤਰਾ ਦੇਖ ਦਿਖਾਵੰਦੇ ਨੇ
ਸਤਿਨਾਮ ਦਾ ਸਤਿ ਉਪਦੇਸ਼ ਦੇਕੇ ਬਹੁਤੇ ਲੋਕਾਂ ਨੂੰ ਭਗਤੀ ਲਾਵੰਦੇ ਨੇ
ਓਥੋਂ ਸਾਧੀ ਗੋਪਾਲ ਭਵਨੇਸ਼੍ਵਰੋਂ ਹੋ ਬਹੁਤ ਤੀਰਥੀਂ ਮੇਲ ਮਿਲਾਵੰਦੇ ਨੇ
ਮੱਘਰ ਮਾਹ ਦੇ ਵਿੱਚ ਕਰਤਾਰ ਸਿੰਘਾ ਡੇਰਾ ਪਟਨੇ ਆਨ ਠਹਿਰਾਵੰਦੇ ਨੇ

(ਨੌਮੇ ਗੁਰੂ ਜੀ ਦੇ ਪਟਨੇ ਵਿੱਚ ਦਰਸ਼ਨ)

ਦੂਰ ਦੇਸ ਦਾ ਕਰਕੇ ਸੈਰ ਆਏ ਜੀਆਂ ਪਾਪੀਆਂ ਦੇ ਤਾਰਨਹਾਰ ਗੁਰ ਜੀ
ਧਾਮਾਂ ਤੀਰਥਾਂ ਨੂੰ ਆਇ ਦੇਖਦੇ ਜੀ ਸਤਿਨਾਮ ਦਾ ਕਰ ਪਰਚਾਰ ਗੁਰ ਜੀ
ਵਿਚ ਪਟਨੇ ਦੇ ਮਿਲੇ ਸਭ ਤਾਈਂ ਪਿਛੇ ਛੱਡ ਗਏ ਸਨ ਪਰਵਾਰ ਗੁਰ ਜੀ
ਸਾਹਿਬਜ਼ਾਦੇ ਨੂੰ ਦੇਖ ਕੇ ਖੁਸ਼ ਹੋਏ ਸਿਰ ਚੁੰਮਕੇ ਦੇਨ ਪਿਆਰ ਗੁਰ ਜੀ
ਦਿੱਤਾ ਦਾਨਗਰੀਬਾਂਨੂੰ ਬਹੁਤਸਾਰਾ ਦਾਸਾਂਦਾਸੀਆਂ ਤਾਈਂ ਕਰਤਾਰ ਗੁਰ ਜੀ
ਆਈਆਂ ਸੰਗਤਾਂ ਹੁਮ ਹੁਮਾ ਕਰਕੇ ਬੈਠੇ ਲਾਇਕੇ ਖਾਸ ਦਰਬਾਰ ਗੁਰ ਜੀ
ਪਈ ਸਭ ਦੇ ਚਿੱਤ ਨੂੰ ਠੰਢ ਭਾਈ ਡਿੱਠਾ ਸੁੰਦਰ ਰੂਪ ਕਰਤਾਰ ਗੁਰ ਜੀ
ਹੋਈਆਂ ਖੁਸ਼ੀਆਂ ਬਹੁਤ ਕਰਤਾਰਸਿੰਘਾ ਵੇਖਸਫਲਹੋਇ ਨਰ ਨਾਰ ਗੁਰ ਜੀ

---

*ਸੁਨਿਆਂ ਹੈ ਕਿ ਬਾਲਵਾ ਕੁੰਡ ਵਿੱਚ ਅੱਗ ਤੇ ਪਾਣੀ ਇੱਕ ਥਾਓਂ ਨਿਕਲਦੇ ਹਨ। †ਕਲਕੱਤਾ।
‡ਹਜ਼ੂਰੀ ਸਿੰਘ ਬਹਿਲ ਖੱਤ੍ਰੀ ਸੀ, ਵੱਡੀ ਸੰਗਤ ਗੁਰਦਵਾਰਾ ਕਲਕੱਤੇ ਵਿੱਚ ਓਸੇ ਦਾ ਬਨਵਾਯਾ ਹੋਯਾ ਹੈ।

( ਵਾਕ ਕਵੀ )

ਮਾਹ ਤਿੰਨਕੁ ਗੁਰੂ ਜੀ ਰਹੇ ਤਿਥੇ ਸਤਿਨਾਮ ਦਾ ਚੰਗਾ ਪਰਚਾਰ ਕੀਤਾ
ਦੋਨੋ ਵਕਤ ਦੀਵਾਨ ਲਗਾਉਂਦੇ ਰਹੇ ਸੈ ਜੀਆਂ ਦਾ ਹੈਸੀ ਉਧਾਰ ਕੀਤਾ
ਅੰਤ ਸਭ ਪਰਵਾਰ ਠਹਿਰਾ ਓਥੇ ਡੇਰਾ ਵੱਲ ਪੰਜਾਬ ਤਿਆਰ ਕੀਤਾ
ਵਿੱਚ ਫਗਣ ਮਾਹ ਕਰਤਾਰ ਸਿੰਘਾ ਚੱਲੇ ਸੰਗਤ ਬਹੁਤ ਪਿਆਰ ਕੀਤਾ

( ਨੌਮੇਂ ਗੁਰੂ ਜੀ ਨੇ ਵਾਪਸ ਅਨੰਦ ਪੁਰ ਵਿੱਚ ਆਉਣਾ )

ਸਾਹਿਬਜ਼ਾਦੇ ਨੂੰ ਸੋਚਕੇ ਕਈ*ਕਾਰਨ ਨਾਲ ਆਪਨੇ ਨ ਸੀ ਲਿਆਇਗੁਰ ਜੀ
ਆਪ ਹੌਲੀ ਹੌਲੀ ਸ਼ੈਹਰਾਂ ਤੀਰਥਾਂ ਥੀਂ ਹੁੰਦੇ ਬਹੁਤਿਆਂ ਤਈਂ ਤਰਾਇ ਗੁਰ ਜੀ
ਸਤਾਰਾਂ ਸੈ ਪੰਝੀ ਤੇ ਵਸਾਖ ਬਾਈ ਪਰਤ ਪੁਰੀ ਅਨੰਦ ਮੇਂ ਆਇ ਗੁਰ ਜੀ
ਸਿੱਖਾਂਤਰਸਦਿਆਂਨੂੰਬਹੁਤੇ ਚਿਰਪਿੱਛੋਂਆਣ ਦਰਸ ਦੀਦਾਰ ਦਿਖਾਇ ਗੁਰ ਜੀ
ਦਾਨ ਮਾਨ ਪਾਇ ਬਹੁਤੇ ਸੇਵਕਾਂ ਨੇ ਧਨ ਵੰਡ ਕੰਗਾਲ ਰਜ਼ਾਇ ਗੁਰ ਜੀ
ਖਬਰ ਪਾਕੇ ਸੰਗਤਾਂ ਬਹੁਤ ਆਈਆਂਭੇਟਾ ਬਹੁਤ ਹੀ ਅੱਗ੍ਰ ਚੜ੍ਹਾਇ ਗੁਰ ਜੀ
ਲੱਗੀ ਰੌਣਕ ਵਿਚ ਅਨੰਦ ਪੁਰ ਦੇ ਨਵੇਂ ਕਈ ਮਕਾਨ ਬਨਵਾਇ ਗੁਰ ਜੀ
ਮਾਯਾ ਆਵੰਦੀ ਕੁਝ ਹਿਸਾਬ ਨ ਸੀ ਕਈ ਲੰਗਰ ਖੁੱਲ੍ਹੇ ਲਗਾਇ ਗੁਰ ਜੀ
ਰਹਿਨ ਸਾਧ ਫਕੀਰ ਕੰਗਾਲ ਕੱਠੇ ਦੇਨ ਸਭ ਦੀ ਲੋੜ ਪੁਰਾਇ ਗੁਰ ਜੀ
ਯੱਸ ਫੈਲਿਆ ਬਹੁਤ ਕਰਤਾਰ ਸਿੰਘਾ ਸੀਗੇ ਨਰਮ ਤੇ ਸ਼ਾਂਤ ਸੁਭਾਇ ਗੁਰ ਜੀ

(ਗੁਰ ਦਰਬਾਰ ਦੀ ਰੌਣਕ,ਸ਼ਰੀਕਾਂ ਨੂੰ ਦੁਖ)

ਜਿੱਥੇ ਸੂਰਜ, ਹੈ ਪਰਕਾਸ਼ ਓਥੇ ਜਿਥੇ ਸੱਚ ਓਥੇ ਵਡਿਆਈਆਂ ਜੀ
ਸਤਿਗੁਰਾਂ ਅੰਦਰ ਸਦਾ ਸੱਚ ਵਰਤੇ ਹੋਣ ਰੌਣਕਾਂ ਨਿੱਤ ਸਵਾਈਆਂ ਜੀ
ਹੱਥ ਬੰਨ੍ਹਕੇ ਲੱਛਮੀ ਖੜੀ ਸਦਾ ਚਾਰੋਂ ਤਰਫ ਹੀ ਬਰਕਤਾਂ ਛਾਈਆਂ ਜੀ
ਮੁੜ ਦੇਖ ਸ਼ਰੀਕ ਨ ਜਰ ਸੱਕੇ ਕਰਨ ਲੱਗ ਪਏ ਬੁਰਿਆਈਆਂ ਜੀ
ਕਦੇ ਸੰਗਤਾਂ ਨੂੰ ਵਰਗਲਾਉਂਦੇ ਜਾ ਜੋ ਪੁੱਜਨ ਕਰਨ ਖੁਟਿਆਈਆਂ ਜੀ
ਕਦੇ ਪਾਵੰਦੇ ਲੋਭ ਮਸੰਦਾਂ ਤਾਈਂ ਫਿਰਦੇ ਕਰ ਜੀਭਾਂ ਹਲਕਾਈਆਂ ਜੀ
ਕੱਚੇ ਸਿੱਖ ਤਾਂ ਜਾਵੰਦੇ ਭਰਮ ਕਦੇ ਸੱਚੇ ਜਾਣਦੇ ਸਨ ਕਾਰਵਾਈਆਂ ਜੀ
ਧੀਰ ਮੱਲ ਜਹੇ ਜ਼ੋਰ ਲਾ ਥੱਕੇ ਗਈਆਂ ਸੰਗਤਾਂ ਨਾਹਿੰ ਭੁਲਾਈਆਂ ਜੀ
ਬਾਦਸ਼ਾਹ ਅੱਗੇ ਅਰਜ਼ਾਂ ਕਰ ਥੱਕੇ ਵਾਹਾਂ ਲਗਦੀਆਂ ਸਭੇ ਲਗਾਈਆਂ ਜੀ
ਰੱਬੀ ਬਰਕਤਾਂ ਇਹ ਕਰਤਾਰ ਸਿੰਘਾ ਧੱਕੋ ਧੱਕੀ ਨ ਕਿਸੇ ਨੇ ਪਾਈਆਂ ਜੀ

---

*ਸਤਿਗੁਰੂ ਜਾਣਦੇ ਸਨ ਜੋ ਸ਼ਰੀਕ ਸਾਡੇ ਨਾਲ ਈਰਖਾ ਕਰਨ ਤੋਂ ਨਹੀਂ ਹਟਦੇ, ਓਹ ਜ਼ਰੂਰ ਸਾਹਿਬਜ਼ਾਦੇ ਨਾਲ ਭੀ ਉਪੱਦ੍ਰਵ ਕਰਨੋ ਨਹੀਂ ਟਲਣਗੇ।

( ਵਾਕ ਕਵੀ )

ਦਿਨੋਂ ਦਿਨ ਆ ਰੌਣਕਾਂ ਵਧ ਗਈਆਂ ਜ਼ੋਰ ਈਰਖੀ ਆਪਨਾ ਲਾ ਚੁੱਕੇ
ਸੱਚੇ ਗੁਰੂ ਦੀ ਸ਼ਰਨੀ ਸਿੱਖ ਲੱਗੇ ਭੁੱਲੇ ਨਾਹਿੰ ਪਖੰਡੀ ਭੁਲਾ ਚੁੱਕੇ
ਦਾੱਤਾਂ ਰੱਬ ਦੀਆਂ ਗਈਆਂ ਡੱਕੀਆਂ ਨ ਨਿੰਦਕ ਨਿੰਦਿਆ ਕਰ ਕਰਾ ਚੁੱਕੇ
ਦਿਨੋ ਦਿਨ ਪ੍ਰਤਾਪ ਦੇ ਵਿੱਚ ਵਾਧਾ ਚੰਦ ਹੇਠ ਕੁਨਾਲ ਛਪਾ ਚੁੱਕੇ
ਸਿੱਖਾਂ ਪੂਜਿਆ ਨ ਕੱਚੇ ਗੁਰੂਆਂ ਨੂੰ ਲਾ ਗੱਦੀਆਂ ਬੈਠ ਬੈਠਾ ਚੁੱਕੇ
ਸਿੱਖਾਂ ਵਾਂਗ ਸਰ੍ਹਾਫਾਂ ਦੇ ਪਰਖ ਲਏ ਖੋਟੇ ਬਹੁਤ ਹੀ ਪਾਜ ਬਨਾ ਚੁੱਕੇ
ਆਖਰ ਧਾਰ ਸ਼ਰਮਿੰਦਗੀ ਬੈਠ ਗਏ ਪਿੱਛੇ ਲੋਭ ਦੇ ਭਟਕ ਭਟਕਾ ਚੁੱਕੇ
ਸੱਚ ਛਪਦਾ ਨਹੀਂ ਕਰਤਾਰ ਸਿੰਘਾ ਅੱਗੇ ਬਹੁਤ ਦਾਨਾ ਲਖ੍ਹਾ ਚੁੱਕੇ

( ਸ੍ਰੀ ਦਸਮੇਸ ਜੀ ਨੂੰ ਅਨੰਦਪੁਰ ਬੁਲਾਉਣਾ )

ਚੰਗੇ ਚਾਰਕੂ ਸਾਲ ਜਾਂ ਗੁਜਰ ਗਏ ਪੁਰੀ ਵਿੱਚ ਰੌਣਕ ਬਿਸਯਾਰ ਕੀਤੀ
ਜ਼ੋਰ ਲਾਇ ਸ਼ਰੀਕ ਭੀ ਥੱਕ ਗਏ ਕੁਝ ਖੋਹੇ ਨ ਉਨ੍ਹਾਂ ਦੀ ਖਾਰ ਕੀਤੀ
ਲੱਈਏ ਪਾਸ ਬੁਲਾ ਦਸਮੇਸ ਜੀ ਨੂੰ ਨਾਵੇਂ ਸਤਿਗੁਰਾਂ ਇਹ ਵਿਚਾਰ ਕੀਤੀ
ਸਾਨੂੰ ਸਾਹਿਬਜ਼ਾਦਾ ਦਿਖਲਾਉ ਗੁਰਜੀ ਬਿਨਤੀ ਸੰਗਤਾਂ ਨੇ ਬਹੁਬਾਰ ਕੀਤੀ
ਸਾਹਿਬਜ਼ਾਦੇ ਨੂੰ ਮਾਤਾ ਜੀ ਲੈ ਆਓ ਚਿੱਠੀ ਲਿਖਕੇ ਗੁਰਾਂ ਤਿਆਰ ਕੀਤੀ
ਸਿੱਖ ਚੱਲਯਾ ਲੈ ਕਰਤਾਰ ਸਿੰਘਾ ਵੱਲ ਪਟਨੇ ਸਿੱਧੀ ਮੁਹਾਰ ਕੀਤੀ

( ਪਟਨੇ ਤੋਂ ਸ੍ਰੀ ਦਸਮੇਸ ਜੀ ਦਾ ਪੰਜਾਬ ਨੂੰ ਆਉਣਾ )

ਚਿੱਠੀ ਸਿੱਖ ਲੈ ਪਹੁੰਚਯਾ ਪਾਸ ਮਾਤਾ ਪੜ੍ਹ ਸਭ ਦੇ ਤਾਈਂ ਸੁਨਾਇ ਦਿੱਤੀ
ਦਾਸ ਦਾਸੀਆਂ ਸੁਣਕੇ ਖੁਸ਼ ਹੋਏ ਸੁਰਤੀ ਵੱਲ ਪੰਜਾਬ ਲਗਾਇ ਦਿੱਤੀ
ਝੱਟ ਪੱਟ ਅਸਬਾਬ ਦੀ ਸਾਂਭ ਕੀਤੀ ਚੀਜ਼ ਵਸਤ ਸੋ ਬੰਨ੍ਹ ਬੰਨ੍ਹਾਇ ਦਿੱਤੀ
ਸੁਣ ਸ਼ਹਿਰ ਸਾਰੇ ਵਿੱਚ ਪਿਆ ਰੌਲਾ ਦਸਮੇਸ ਤਯਾਰੀ ਵਜਾਇ ਦਿੱਤੀ
ਆਣ ਆਣਕੇ ਆਖਦੇ ਜਾਉ ਨਾਹੀਂ ਸੱਡੀ ਕਿਉਂ ਪਰੀਤ ਚੁਕਾਇ ਦਿੱਤੀ
ਕਰਨ ਬੇਨਤੀ ਸੰਗਤਾਂ ਪਾਸ ਮਾਤਾ ਤੁਸਾਂ ਕਿਉਂ ਤਿਆਰੀ ਬੁਲਾਇ ਦਿੱਤੀ
ਸਾਥੋਂ ਭੁੱਲ ਜੇ ਹੋਈ ਤਾਂ ਬਖਸ਼ ਦੇਵੋ ਸੇਵਾ ਵਿੱਚ ਜੋ ਅਸਾਂ ਕਰਾਇ ਦਿੱਤੀ
ਸਹਿਬਜ਼ਾਦੇ ਨੂੰ ਏਥੋਂ ਲਿਜਾਉ ਨਾਹੀਂ ਜਿਸ ਠੰਢ ਸੱਡੇ ਰਿਦੇ ਪਾਇ ਦਿੱਤੀ
ਮਾਤਾ ਆਖਦੀ ਜਾਣਾ ਜ਼ਰੂਰ ਪਿਆ ਚਿੱਠੀ ਸਿੱਖਾਂ ਦੇ ਤਾਈਂ ਦਿਖਾਇ ਦਿੱਤੀ
ਧੀਰ ਸਭ ਨੂੰ ਦੇਇ ਕਰਤਾਰ ਸਿੰਘਾ ਤਿਆਰ ਹੋਇ ਅਰਦਾਸ ਸੁਧਾਇ ਦਿੱਤੀ

( ਵਾਕ ਕਵੀ )

ਕੀਤਾ ਸੰਗਤਾਂ ਬਹੁਤ ਪਰੇਮ ਚੰਗਾ ਏਥੇ ਨਹੀਂ ਓਹ ਸਾਰਾ ਲਿਖਾਯਾ ਗਿਆ

ਹੋਰ ਸਮਝ ਲੌ ਸਫਰ ਦਾ ਹਾਲ ਸਾਰਾ ਏਥੇ ਲਿਖਕੇ ਨਹੀਂ ਦਿਖਾਯਾ ਗਿਆ
ਏਹ ਹਾਲ ਦਸਮੇਸ਼ ਪ੍ਰਤਾਪ ਅੰਦਰ ਚੰਗੀ ਤਰ੍ਹਾਂ ਹੈ ਖੋਲ੍ਹ ਖੁਲ੍ਹਾਯਾ ਗਿਆ
ਓਥੋਂ ਪੜ੍ਹ ਲੈਣਾ ਕਰਤਾਰ ਸਿੰਘਾ ਓਹ ਵੱਖਰਾ ਗ੍ਰੰਥ ਬਨਾਯਾ ਗਿਆ

( ਅਨੰਦਪੁਰ ਵਿੱਚ ਸ੍ਰੀ ਦਸਮੇਸ ਜੀ ਦੇ ਦੀਦਾਰੇ )

ਚੱਲ ਪਟਨੇ ਤੋਂ ਤਾਰ ਜੀਆਂ ਤਾਈਂ ਸਾਹਿਬਪੁਰੀ ਅਨੰਦ ਮੇਂ ਆਇ ਗਏ
ਹੋਈਆਂ ਖੁਸ਼ੀਆਂ ਬੇਹਸਾਬ ਤਦੋਂ ਕਈ ਦਿਨਾਂ ਲੌ ਜਸ਼ਨ ਮਨਾਇ ਗਏ
ਨਾਵੇਂ ਸਤਿਗੁਰੂ ਬਖਸ਼ਸ਼ਾਂ ਕੀਤੀਆਂ ਬਹੁ ਦਿੱਤੇ ਦਾਨ ਗ਼ਰੀਬ ਰਜ਼ਾਇ ਗਏ
ਆਈਆਂ ਸੰਗਤਾਂ ਹੁਮ ਹੁਮਾ ਕਰਕੇ ਪੁਰੀ ਆਨੰਦ, ਆਨੰਦ ਛਾਇ ਗਏ
ਜ਼ਰ ਨਗਦੀ ਤੋਹਫੇ ਅਨੇਕ ਚੜ੍ਹੇ ਜਮ੍ਹਾਂ ਹੋਇ ਕੁਝ ਵੰਡੇ ਵੰਡਾਇ ਗਏ
ਹੋਇ ਸਭ ਪ੍ਰਸੰਨ ਕਰਤਾਰ ਸਿੰਘਾ ਸਿੱਖ ਖੁਸ਼ੀਆਂ ਦੇ ਦਰਸ ਪਾਇ ਗਏ

( ਵਾਕ ਕਵੀ )

ਨਾਵੇਂ ਗੁਰਾਂ ਦੇ ਪਾਸ ਦਸਮੇਸ਼ ਗੁਰਜੀ ਵਿੱਚ ਖੁਸ਼ੀ ਦੇ ਪ੍ਰਵਰਸ਼ ਪਾਉਣ ਲੱਗੇ
ਕਿਸੇ ਚੀਜ਼ ਦੀ ਥੁੜ ਨ ਕਿਸੇ ਥਾਂ ਭੀ ਬਾਲਲੀਲ੍ਹਾ ਦੇ ਦਿਨ ਲੰਘਾਉਣ ਲੱਗੇ
ਦਿਨੋ ਦਿਨ ਸਰੀਰ ਤੇ ਵਧੇ ਸ਼ਕਤੀ ਚਮਤਕਾਰ ਅਨੇਕ ਦਿਖਾਉਣ ਲੱਗੇ
ਵਿੱਦਯਾ ਗੁਰਮੁਖੀ ਦੀ ਸਹਿਜੇ ਪਾ ਲਈ ਵੱਲ ਫਾਰਸੀ ਭੀ ਦਿਲ ਲਾਉਣ ਲੱਗੇ
ਸ਼ਸਤ੍ਰ ਵਿੱਦਯਾ ਵੱਲ ਪ੍ਰੇਮ ਬਹੁਤਾ ਦਿਨੋ ਦਿਨ ਦਸਮੇਸ਼ ਵਧਾਉਣ ਲੱਗੇ
ਬੀਰ ਰਸ ਚਿਹਰੇ ਲੱਗਾ ਟਪਕਨੇ ਆ ਦੇਖ ਪੁਰਸ਼ ਸਿਆਣੇ ਸੁਨਾਉਣ ਲੱਗੇ
ਇਹ ਸਾਹਿਬਜ਼ਾਦਾ ਮਹਾਂ ਬਲੀ ਹੋਸੀ ਲੋਕ ਸੱਭੇ ਹੀ ਭੈ ਰਖਾਨ ਲੱਗੇ
ਸੂਰਜ ਚੜ੍ਹਦੇ ਵਾਂਗ ਕਰਤਾਰ ਸਿੰਘਾ ਗੁਰ ਆਪਨਾ ਤੇਜ ਵਧਾਉਣ ਲੱਗੇ

(ਤਥਾ)

ਗੁਰਾਂ ਸ਼ਾਦੀ ਭੀ ਝੱਬਦੇ ਕਰ ਦਿੱਤੀ ਪੂਰੀ ਦਿਲ ਦੀ ਖੁਸ਼ੀ ਕਰਾਇ ਲਈ
ਸਮੇਂ ਹੋਰ ਸੀ ਨੇੜੇ ਹੀ ਆਉਣ ਵਾਲਾ ਝੱਟ ਉਲਟ ਜ਼ਮਾਨੇ ਦੀ ਵਾਇ ਰਹੀ
ਜੋ ਪੁੱਜਿਆ ਦਸਵੇਂ ਗੁਰੂ ਲਈ ਨਾਵੇਂ ਸਤਿਗੁਰਾਂ ਬਨਤ ਬਨਾਇ ਦਈ
ਇਹ ਸਭੋ ਕਥਾ ਕਰਤਾਰ ਸਿੰਘਾ ਦੁਸ਼ਟ ਦਮਨ ਪ੍ਰਕਾਸ਼ ਵਿਚ ਪਾਇ ਦਈ

( ਤਥਾ )

ਇਹ ਵਿਚਲੇ ਹਾਲ ਤੇ ਬਾਲ ਲੀਲਾ ਜੇਕਰ ਪੜ੍ਹਨ ਦਾ ਸੱਜਨੋ ਚਾਉ ਹੈ ਜੀ
ਲੈਕੇ ਪੜ੍ਹੋ*ਦਸਮੇਸ ਪ੍ਰਤਾਪ ਤਾਈਂ ਸੋਹਣਾ ਲਿਖਿਆ ਬੈਂਤਾਂ ਦੇ ਭਾਉ ਹੈ ਜੀ

*ਪਹਿਲੇ ਬੈਂਤਾਂ ਵਿੱਚ ਦਸਮੇਸ ਪ੍ਰਕਾਸ਼ ਲਿਖਯਾ ਸੀ,ਹੁਣ ਕਈਆਂ ਘਾਟਿਆਂਨੂੰ ਵਿਚਾਰਕੇ ਦਸਮੇਸ ਪ੍ਰਤਾਪ ਨਵਾਂ ਗ੍ਰੰਥ ਬਨਾਣਾ ਸ਼ੁਰੂ ਕੀਤਾ ਹੋਯਾ ਹੈ, ਜੋ ਝਬਦੇ ਹੀ ਤਯਾਰ ਹੋ ਜਾਵੇਗਾ।

†ਦੁਸ਼ਟ ਦਮਨ ਪ੍ਰਕਾਸ਼ ਨੂੰ ਪੜ੍ਹ ਦੇਖੋ ਦੋਹਰੇ ਚੌਪਈਆਂ ਵਿਚ ਸਬਾਉ ਹੈ ਜੀ
ਇਹ ਭੀ ਦਾਸ ਨੇ ਤਿੰਨੇ ਗ੍ਰੰਥ ਲਿਖੇ ਗੁਰੂ ਦਸਮ ਪ੍ਰਸੰਗ ਅਥਾਹੁ ਹੈ ਜੀ
ਜੇਕਰ ਏਥੇ ਭੀ ਫੋਲਕੇ ਓਹੋ ਲਿਖਾਂ ਹੁੰਦਾ ਗ੍ਰੰਥ ਦਾ ਬੜਾ ਫੈਲਾਉ ਹੈ ਜੀ
ਨਾਂਵੇਂ ਗੁਰਾਂ ਦਾ ਯੱਸ ਕਰਤਾਰ ਸਿੰਘਾ ਲਿਖਾਂ ਰਿਦੇ ਅੰਦਰ ਇਹੋਭਾਉ ਹੈ ਜੀ

(ਔਰੰਗਜ਼ੇਬ ਦਾ ਰਾਜ)

ਦਿੱਲੀ ਤਖ਼ਤ ਔਰੰਗੇ ਦੇ ਹੱਥ ਹੈਸੀ ਇਹ ਬਾਦਸ਼ਾਹ ਸੀ ਖ਼ੂਨ ਖ਼ਾਰ ਵੱਡਾ
ਏਸ ‡ਬਾਪ ਨੂੰ ਮਾਰਿਆ ਕੈਦ ਕਰਕੇ ਦਿੱਤਾ §ਬੇਟੀ ਨੂੰ ਦੁਖ ਆਜ਼ਾਰ ਵੱਡਾ
ਸੱਕੇ ¶ਵੀਰਾਂ ਨੂੰ ਕੋਹਕੇ ਮਾਰਿਆ ਸੀ, ਸੀ ਜ਼ਾਲਮ ਅਤੇ ঃਕਹਾਰ ਵੱਡਾ
ਸਿਰ ਸਰਮਦ ਜਿਹਾਂ ਦੇ ਕੱਟ ਦਿੱਤੇ ਸ਼ਰ੍ਹਾ ਵਿਚ ਸੀ ਖੁਦ ਮੁਖ਼ਤਾਰ ਵੱਡਾ
ਹੈਸੀ ਕਾਜ਼ੀਆਂ ਦੇ ਹੱਥ ਚੜ੍ਹ ਗਿਆ ਰੱਖੇ ਮਜ਼੍ਹਬੀ ਜ਼ਿਦ ਹੁਸ਼ਿਆਰ ਵੱਡਾ
ਪੜ੍ਹਿਆ ਮਸਲਾ ਦੀਨ ਵਧੌਨ ਵਾਲਾ ਹੋਯਾ ਹਿੰਦੂਆਂ ਦਾ ਮਾਰਨ ਹਾਰ ਵੱਡਾ
ਬਹਿ ਕੇ ਤਖ਼ਤ ਤੇ ਜ਼ੁਲਮ ਦਾ ਗੱਡ ਝੰਡਾ ਕੀਤਾ ਹਿੰਦ ਤਾਈਂ ਦੁਖਜ਼ਾਰ ਵੱਡਾ
ਇਹਦੇ ਜ਼ੁਲਮ ਹੱਥੋਂ ਕਰਤਾਰ ਸਿੰਘਾ ਹੋਯਾ ਹਿੰਦੁਸਤਾਨ ਲਾਚਾਰ ਵੱਡਾ

(*ਬਾਦਸ਼ਾਹੀ ਜ਼ੁਲਮ)

ਹਿੰਦੂ ਫੁੱਟ ਦੇ ਹੋਇ ਸ਼ਿਕਾਰ ਹੈਸਨ ਇੱਕ ਦੂਸਰੇ ਦਾ ਭਲਾ ਚਾਹਿ ਕੋਈ ਨ
ਰਾਜੇ ਪਾਟ ਆਪੋ ਵਿੱਚ ਮਰ ਮੁੱਕੇ ਇੱਕ ਦੂਜੇ ਨੂੰ ਮਦਦ ਪੁਚਾਇ ਕੋਈ ਨ
ਜ਼ੋਰ ਹਿੰਦੂਆਂ ਦਾ ਟੁੱਟ ਗਿਆ ਹੈਸੀ ਜੌਹਰ ਛੱਤ੍ਰੀ ਵਿੱਚ ਰਖਾਇ ਕੋਈ ਨ
ਬਾਦਸ਼ਾਹ ਨੇ ਦੇਖ਼ਜਾ ਹਾਲ ਸਾਰਾ ਮੁਰਦਾ ਹਿੰਦੂ ਹਨ ਅੰਗ ਹਲਾਇ ਕੋਈ ਨ
ਸੁੱਝੀ ਉਸਨੂੰ ਦੀਨ ਵਧਾਉਨ ਦੀ ਜੀ ਜਾਰੀ ਹੁਕਮ ਕੀਤੇ ਪਰਤਾਇ ਕੋਈ ਨ
ਹਿੰਦੂਕੱਢ ਦਿੱਤੇ ਵੱਡੇ ਔਹਦਯਾਂ ਤੋਂ ਅੱਗੋਂਮਰਤਬੇ ਉੱਚੇ ਨੂੰ ਪਾਇ ਕੋਈ ਨ
ਪੂਜਾ ਮੰਦਰਾਂ ਦੇ ਵਿਚੋਂ ਬੰਦ ਕੀਤੀ ਲੈ ਸੰਖ ਘੜਜਾਲ ਖੜਕਾਇ ਕੋਈ ਨ
ਵੇਦ ਪਾਠ ਤੇ ਹੋਮ ਗਾਯੱਤ੍ਰੀ ਦਾ ਜ਼ਾਹਿਰ ਕਿਤੇ ਨਸ਼ਾਨ ਦਿਖਾਇ ਕੋਈ ਨ
ਵਿਆਹ ਸ਼ੱਾਦੀਆਂਦੇ ਵਿੱਚ ਨਾਲਖੁਸ਼ੀ ਹਿੰਦੂ ਰੰਗ ਤੇ ਰਾਗ ਮਨਾਇ ਕੋਈ ਨ
ਅੱਗੋਂ ਮੁਸਲਮਾਨਾਂ ਨਾਲੋਂ ਧਨ ਲਾਕੇ ਉੱਚਾ ਕੱਢ ਮਕਾਨ ਬਨਾਇ ਕੋਈ ਨ

---

†ਦੁਸ਼ਟ ਦਮਨ ਪ੍ਰਕਾਸ਼ ਕਥਾ ਕਰਨ ਵਾਸਤੇ ਇੱਕ ਬੇਮਿਸਾਲ ਤੇ ਬੜਾ ਸੁੰਦ੍ਰ ਦੋਹਰੇ ਚੌਪਈਆਂ ਵਿੱਚ੯੦੦ਸਫ਼ੇ ਦਾ ਤੁਲਸੀਰਾਮਾਯਨ ਦੀ ਤਰਾਂ ਸੱਤਾਂ ਕਾਂਡਾਂਵਿੱਚਬਨਯਾ ਹੋਯਾਹੈ।

‡ਸ਼ਾਹ ਜਹਾਨ ਬਾਦਸ਼ਾਹ ਨੂੰ। §ਜ਼ੇਬੁਲਨਿਸਾ। ¶ ਦਾਰਾ ਸ਼ਕੋਹ ਤੇ ਕਾਇਮ ਬਖ਼ਸ਼ ਨੂੰ।

ঃਕਹਿਰਕਰਨੇ ਵਾਲਾ।

*ਇਨ੍ਹਾਂ ਗੱਲਾਂ ਦੀ ਪ੍ਰਤੱਖ ਮਸਾਲ ਹੁਣ ਕਾਬਲ ਵਿੱਚ ਨਜ਼ਰ ਆ ਰਹੀ ਹੈ, ਜਿਥੇ ਸਿੱਖਾਂ ਦੇ ਧਰਮ ਨੂੰ ਧਿੰਗੋ ਜ਼ੋਰੀ ਮਟਾਇਆ ਜਾ ਰਿਹਾ ਹੈ।

†ਸਿਹਤ ਖਾਨਿਆਂ ਦਾ ਹਿੰਦੂ ਵਿੱਚਘਰਾਂ ਵੱਲ ਮੱਕੇ ਦੇ ਮੂੰਹ ਰਖਾਇ ਕੋਈ ਨ
ਮੁਸਲਮਾਨ ਨਾਲੋਂ ਵੱਧਕਿਸੇਦਿਨਭੀ ਹਿੰਦੂ ਸ਼ਾਨਸ਼ੌਕਤ ਦਿਖਲਾਇ ਕੋਈ ਨ
ਜੇਕਰ ਸਾਮ੍ਹਣੇ ਆਉਂਦਾ ਹੋਇ ਮੋਮਨ ਹਿੰਦੂ ਸ਼ੇਖ ਹੋ ਅੱਖ ਉਠਾਇ ਕੋਈ ਨ
ਚੰਗਾ ਖਾਵਨਾ ਤੇ ਚੰਗਾ ਪਹਿਨਣਾ ਜੋ ਕੀਤਾ ਬੰਦ ਅੱਗੋਂ ਉਲਟਾਇ ਕੋਈ ਨ
ਕਾਜ਼ੀ ਜਿਸਨੂੰ ਕਰਨਾ ਚਾਹੁਨ ਮੋਮਨ ਮਦਦ ਓਸਦੀ ਕਰ ਛੁਡਾਇ ਕੋਈ ਨ
ਵੱਲ ਹਾਕਮਾਂ ਲਿਖ੍ਯਾ ਬਿਨਾ ਮੋਮਨ ਨੰਬ੍ਰਦਾਰੀ ਹਿੰਦੂ ਨੂੰ ਦਵਾਇ ਕੋਈ ਨ
ਦੂਣੇ ‡ਜੇਜ਼ੀਏ ਲਾ ਦਿਓ ਹਿੰਦੂਆਂਨੂੰ ਖੁੱਲ੍ਹਾ ਵਣਜ ਵਪਾਰ ਕਰਾਇ ਕੋਈ ਨ
ਮੇੱਲੇ ਮੰਦਰੀਂ ਤੀਰਥੀਂ ਬੰਦ ਕੀਤੇ ਪਹਿਰੇ ਲਾ ਦਿੱਤੇ ਕਿਤੇ ਜਾਇ ਕੋਈ ਨ
ਮੁੱਦਾ ਗੱਲ ਕਾਹਦੀ ਨੱਕ ਬੰਦ ਕੀਤੇ ਹਿੰਦ ਦੁਖੀ ਦਾ ਦੁਖ ਵੰਡਾਇ ਕੋਈ ਨ
ਬਿਨ੍ਹਾਂ ਇੱਕ ਅਕਾਲ ਕਰਤਾਰ ਸਿੰਘਾ ਕਰੇ ਹਿੰਦ ਦੀ ਆਨ ਸਹਾਇ ਕੋਈ ਨ

( ਵਾਕ ਕਵੀ )

ਚਾਲਾਂ ਖੇਡੀਆਂ ਇਹ ਔਰੰਗੇ ਨੇ ਜਾਂ ਹਿੰਦੂ ਤਾਕਤਾਂ ਸਭ ਗਵਾਇ ਬੈਠੇ
ਬਹੁਤੇ ਲਾਲਚ ਕਰਕੇ ਨੌਕਰੀ ਦੇ ਹਿੰਦੂ ਧਰਮ ਦੇ ਤਾਈਂ ਤਜਾਇ ਬੈਠੇ
ਨੰਬਰਦਾਰੀਆਂ ਲੈ ਜਾਗੀਰਾਂ ਕਈ ਜੰਞੂ ਬੋਦੀਆਂ ਤਾਈਂ ਲੁਹਾਇ ਬੈਠੇ
ਬਹੁਤੇ ਹਾਕਮਾਂ ਦੇ ਰਾਜੀ ਰੱਖਣੇ ਨੂੰ ਧਰਮ ਅਪਨੇ ਤਾਈਂ ਖੁਹਾਇ ਬੈਠੇ
ਕਈ ਡਰਦੇ,ਲਾਲਚਾਂ ਵਿੱਚ ਕਈ ਮੰਨ ਦੀਨ ਇਸਲਾਮ ਨੂੰ ਜਾਇ ਬੈਠੇ
ਬਹੁਤ ਪਿੰਡਾਂ ਦੇ ਪਿੰਡ ਹੋ ਗਏ ਮੋਮਨ ਅਸਲੇ ਆਪਣੇ ਤਾਈਂ ਭੁਲਾਇ ਬੈਠੇ
ਜਿਨ੍ਹਾਂ ਡਰ ਤੇ ਲਾਲਚ ਮੰਨਿਆਂ ਨ ਓਹ ਤਲੀ ਤੇ ਜਿੰਦ ਟਕਾਇ ਬੈਠੇ
ਗਏ ਹਿੰਦ ਦੇ ਸੁਖ ਕਰਤਾਰ ਸਿੰਘਾ ਦੁਖ ਥਾਂ, ਥਾਂ ਛੌਣੀਆਂ ਪਾਇ ਬੈਠੇ

( ਜ਼ੁਲਮ ਦੀ ਹੱਦ )

ਇਹਨਾਂ ਚਾਲਾਂ ਤੋਂ ਵੀ ਬਹੁਤੇ ਬਚ ਗਏ ਜਿਨ੍ਹਾਂ ਧਰਮ ਦੇ ਨਾਲ ਪਿਆਰ ਕੀਤਾ
ਜਾਰੀ ਉਨ੍ਹਾਂਦੇ ਵਾਸਤੇ ਬਾਦਸ਼ਾਹ ਨੇ ਡਾਢਾ ਹੁਕਮ ਸਖਤਾ ਇੱਕੋ ਵਾਰ ਕੀਤਾ
ਖ਼ੁਸ਼ੀ ਨਾਲ ਜੋ ਹੋਵੰਦੇ ਨਹੀਂ ਮੋਮਨ ਕਰੋ ਕਤਲ ਸਾਰੇ ਇਸ਼ਤਹਾਰ ਕੀਤਾ
ਬੱਸ ਹਾਕਮਾਂ ਨੇ ਕਰਤਾਰ ਸਿੰਘਾ ਫੜ ਦੇਸ਼ ਦੇ ਤਾਈਂ ਲਾਚਾਰ ਕੀਤਾ

( ਹਾਕਮਾਂ ਦੀਆਂ ਸਖਤੀਆਂ )

ਬਾਦਸ਼ਾਹ ਦੇ ਹੁਕਮ ਦੀ ਢਿੱਲ ਹੀ ਸੀ ਝੱਟ ਹਾਕਮਾਂ ਹੋੱਲੀ ਮਚਾ ਦਿੱਤੀ
ਕਤਲਿਆਮ ਸ਼ੁਰੂ ਹੋਈ ਹਿੰਦੂਆਂ ਤੇ ਮਾਰ ਦੇਸ ਦੀ ਗਰਦ ਉਡਾ ਦਿੱਤੀ
ਲੋਕ ਡਰਦੇ ਦੀਨ ਕਬੂਲ ਕਰਦੇ ਬਹੁਤੇ ਧਰਮੀਆਂ ਜਿੰਦ ਗਵਾ ਦਿੱਤੀ

---

†ਟੱਟੀ ਪਸ਼ਾਬ ਦੀ ਜਗ੍ਹਾ। ‡ ਟੈਕਸ ਆਦਿ।

ਰੋਜ਼ ਸੈ ਘਰਾਣੇ ਹੋ ਤੁਰਕ ਜਾਂਦੇ ਅਹੀ ਸਮੇਂ ਨੇ ਬਿਪਤਾ ਪਾ ਦਿੱਤੀ
ਹਾਲ ਹਾਲ ਮੱਚੀ ਸਾਰੇ ਦੇਸ਼ ਅੰਦਰ ਪਰਜਾ ਹਾਕਮਾਂ ਮਾਰ ਰਵਾ ਦਿੱਤੀ
ਲੋਕ ਥਾਂ, ਥਾਂ ਭਾਜੜਾਂ ਕਰੀ ਫਿਰਦੇ ਸਭ ਆਬਰੂ ਪਤ ਉਡਾ ਦਿੱਤੀ
ਕੀਹ ਲਿਖਾਂ ਇਹ ਫੋਲਨੇ ਫੋਲ ਕਰਕੇ ਸ਼ਰ੍ਹਾ ਵਾਲਿਆਂ ਜੋਇ ਸਜ਼ਾ ਦਿੱਤੀ
ਦੇਵੀ ਦੇਉਤੇ ਮੂੰਹ ਛਪਾ ਬੈਠੇ ਕਿਸੇ ਮਦਦ ਮੂਲ ਨ ਆ ਦਿੱਤੀ
ਕਰਬਲਾਟ ਪਿਆ ਸਾਰੇ ਦੇਸ਼ ਅੰਦਰ ਰਾਜੇ ਰਾਣਿਆਂ ਸ਼ਰਮ ਵੰਜਾ ਦਿੱਤੀ
ਚੱਲ ਸ਼ਰ੍ਹਾ ਤੂਫਾਨ ਕਰਤਾਰ ਸਿੰਘਾ ਹਿੰਦ ਧਰਮ ਦੀ ਬੇੜੀ ਡੁਲਾ ਦਿੱਤੀ

( ਵਾਂਕ ਕਵੀ )

ਮੁਸਲਮਾਨ ਜੋ ਹਿੰਦੁਸਤਾਨ ਅੰਦਰ ਹੋਇ ਤਦੋਂ ਦੇ ਬਹੁਤ ਹੀ ਜਾਨ ਲਵੋ
ਇਹ ਜ਼ੁਲਮ ਔਰੰਗੇ ਦੇ ਮਾਰੇ ਹੋਏ ਗਏ ਦੀਨ ਦੇ ਵਿੱਚ ਪਛਾਨ ਲਵੋ
ਕਿਤੋਂ ਬਾਹਿਰ ਤੋਂ ਆਨਕੇ ਨਹੀਂ ਵੱਸੇ ਦੇਸੀ ਵੀਰ ਸੱਡੇ ਸੱਚ ਠਾਨ ਲਵੋ
ਹੁਣ ਵਿਥ ਪੈ ਰਹੀ ਕਰਤਾਰ ਸਿੰਘਾ ਦੂਰ ਵਿੱਥ ਨੂੰ ਕਰ ਸੁਜਾਨ ਲਵੋ

( ਹਿੰਦੂਆਂ ਦੀ ਲਾਚਾਰੀ )

ਇੱਕ ਤਰਫ ਹਕੂਮਤ ਜ਼ੋਰ ਪਾਯਾ ਦੂਜੀ ਤਰਫ ਨ ਦਿੱਸੇ ਸਹਾਰਾ ਕੋਈ
ਬੇੜਾ ਰੁੜ ਰਿਹਾ ਮੰਝਧਾਰ ਅੰਦਰ ਨ ਸੀ ਦਿੱਸਦਾ ਨੇੜੇ ਕਨਾਰਾ ਕੋਈ
ਛੱਡੀ ਫੁੱਟ ਨੇ ਤਾਕਤ ਰੋੜ੍ਹ ਸਾਰੀ ਨ ਲੱਭੇ ਬਚਾਉ ਦਾ ਚਾਰਾ ਕੋਈ
ਰਾਜੇ ਮਹਾਰਾਜੇ ਹੋ ਬੇਗੈਰਤੇ ਰਹੇ ਨ ਧਰਮ ਦਾ ਉੱਠੇ ਪਿਆਰਾ ਕੋਈ
ਬਾਦਸ਼ਾਹ ਹੀ ਖਾਵੰਦਾ ਪਿਆ ਪਰਜਾ ਹੋਰ ਆਸਰਾ ਕਿਸੇ ਨ ਭਾਰਾ ਕੋਈ
ਦੇਵੀ ਦੇਉਤੇ ਜਾਇ ਪਹਾੜੀਂ ਵੜੇ ਕਰ ਆਪਣਾ ਗਏ ਕਨਾਰਾ ਕੋਈ
ਹਿੰਦ ਬੱਕਰੀ ਸ਼ੇਰ ਦੇ ਮੂੰਹ ਆਈ ਨ ਕਰਾਉਨ ਵਾਲਾ ਛੁਟਕਾਰਾ ਕੋਈ
ਦੌੜ ਭੱਜ ਥੱਕੇ ਹਿੰਦੂ ਸਭ ਥਾਈਂ ਬਾਂਹ ਦਿਸੱਯਾ ਨ ਫੜਨ ਹਾਰਾ ਕੋਈ
ਦੇਸ ਰੋਯਾ ਨਿਆਸਰਾ ਹੋ ਕਰਕੇ ਪਏ ਦੁੱਖ ਦਾ ਕਰੇ ਨ ਟਾਰਾ ਕੋਈ
ਬੇੜਾ ਰੁੜਯਾ ਜਾਇ ਕਰਤਾਰ ਸਿੰਘਾ ਨ ਮਲਾਹ ਲਭੇ ਸ਼ਕਤੀ ਵਾਰਾ ਕੋਈ

( ਦੇਸ ਦੇ ਹਿੰਦੂਆਂ ਨੇ ਨੌਵੇਂ ਸਤਿਗੁਰ ਦੀ ਸ਼ਰਨ ਲੈਣੀ )

ਥਾਂ, ਥਾਂ ਜਾਂ ਜ਼ੁਲਮ ਦੀ ਮਾਰ ਮੱਚੀ ਸ਼ਰ੍ਹਾ ਵਾਲਿਆਂ ਹਿੰਦੂ ਸਤਾਇ ਰਲਕੇ
ਅਫਗਨ ਸ਼ੇਰ ਕਸ਼ਮੀਰ ਦੇ ਖਾਸ ਸੂਬੇ ਨਾਲ ਕਾਜ਼ੀਆਂ ਦੇ ਜ਼ੋਰ ਪਾਇ ਰਲਕੇ
ਲੱਭਾ ਕੋਈ ਬਚਾਉ ਦਾ ਥਾਂ ਨਾਹੀਂ ਨੱਠ ਸੈਂਕੜੇ ਪੰਡਤ ਆਇ ਰਲਕੇ
ਬੇਉਮੈਦ ਹੋ ਸਭਨਾਂ ਪਾਸਿਆਂ ਥੀਂ ਦੇਵੀ ਦੇਉਤੇ ਭੀ ਅਜ਼ਮਾਇ ਰਲਕੇ
ਗੁਰੂ ਘਰ ਤੇ ਸਭ ਦੀ ਨਜ਼ਰ ਟਿਕੀ ਅੰਤ ਇਹੋ ਹੀ ਮਤੇ ਪਕਾਇ ਰਲਕੇ

ਦੇਵੀ ਦੇਉਤਿਆਂ ਦਾ ਬੀਤ ਸਮਾ ਗਿਆ ਮੂੰਹ ਸਭਨਾਂ ਕਿਤੇ ਛਪਾਇ ਰਲਕੇ
ਕਲਜੁਗ ਦਾ ਗੁਰੂ ਅਵਤਾਰ ਸੱਚਾ *ਬੂਹਾ ਤਿਸਦਾ ਮੱਲੀਏ ਜਾਇ ਰਲਕੇ
ਹੋਇ ਸੈਂਕੜੇ ਕੱਠੇ ਅਨੰਦ ਪੁਰ ਆ ਪਾਸ ਗੁਰਾਂ ਦੇ ਜਾ ਕੁਰਲਾਇ ਰਲਕੇ
ਤ੍ਰਾਹਿ ਤ੍ਰਾਹਿ ਸਤਿਗੁਰ ਤੇਰੀ ਸ਼ਰਨ ਆਏ ਕਰੋ ਰੱਖਯਾ ਦੁੱਖ ਜਤਾਇ ਰਲਕੇ
ਹਿੰਦ ਜਾਵੰਦੀ ਰੁੜ੍ਹੀ ਕਰਤਾਰ ਸਿੰਘਾ ਸ਼ਰ੍ਹਾ ਵਾਲਿਆਂ ਬੁਰੇ ਦੁਖਾਇ ਰਲਕੇ

(ਨਾਵੇਂ ਸਤਿਗੁਰੂ ਜੀ ਨੇ ਧੀਰਜ ਨਾਲ ਪੁੱਛਣਾ)

ਗੁਰਾਂ ਪੁਛਿਆ ਕਿਉਂ ਤੁਸੀਂ ਦੁਖੀ ਹੋਏ ਦੱਸੋ ਤੁਸਾਂ ਨੂੰ ਕਿਸ ਸਤਾਇਆ ਏ
ਕਿਥੋਂ ਏਤਨੇ ਲੋਕ ਹੋ ਆਇ ਕੱਠੇ ਵਿੱਚ ਚਿੱਤ ਦੇ ਕੀਹ ਠਹਿਰਾਇਆ ਏ
ਫੋਲ ਆਪਨੇ ਦਿਲਾਂ ਦੇ ਹਾਲ ਦੱਸੋ ਤੁਸਾਂ ਕੀਹ ਸਾਡੇ ਪਾਸੋਂ ਚਾਹਿਆ ਏ
ਅੱਗੋਂ ਮੁਖੀਆਂ ਰੋਇ ਕਰਤਾਰ ਸਿੰਘਾ ਇਉਂ ਵਿੱਚ ਦਰਬਾਰ ਸੁਨਾਇਆ ਏ

( ਹਿੰਦੂਆਂ ਨੇ ਆਪਣੇ ਦੁੱਖ ਦੱਸਣੇ )

ਹੱਥ ਜੋੜਕੇ ਹਿੰਦੂਆਂ ਕਰੀ ਬਿਨਤੀ ਅਸੀਂ ਗੁਰੂ ਜੀ ਡਾਢੇ ਸਤਾਇ ਗਏ

---

*ਪੋਥੀਆਂ ਵਿਚ ਲਿਖਿਆ ਹੈ ਕਿ ਕਸ਼ਮੀਰ ਦੇ ਬ੍ਰਾਹਮਣ ਦੁਖੀ ਹੋਕੇ ਅਮਰਨਾਥ ਦੇ ਮੰਦਰ ਅੱਗੇ ਧਰਨਾ ਮਾਰਕੇ ਜਾ ਬੈਠੇ ਤਾਂ ਓਥੋਂ ਹੁਕਮ ਹੋਯਾ ਕਿ ਕਲਜੁਗ ਦੀ ਸਰਦਾਰੀ ਗੁਰੂ ਨਾਨਕ ਦੇ ਘਰ ਹੈ,ਉਸ ਗੱਦੀ ਦੀ ਸ਼ਰਨ ਜਾਵੋ ਤਾਂ ਕਸ਼ਮੀਰੀ ਬ੍ਰਾਹਮਣ ਹੋਰ ਪੰਜਾਬੀ ਹਿੰਦੂਆਂ ਨੂੰ ਨਾਲ ਲੈਕੇ ਅਨੰਦ ਪੁਰ ਆ ਬੈਠੇ।

ਬਾਦਸ਼ਾਹ ਨੇ ਸ਼ਰ੍ਹਾ ਦੇ ਹੜ੍ਹ ਚਾੜ੍ਹੇ ਹਿੰਦੂ ਲੱਖਾਂ ਘਰਾਣੇ ਰੁੜ੍ਹਾਇ ਗਏ
ਸਾਡਾ ਧਰਮ ਨ ਕਰਮ ਨ ਸ਼ਰਮ ਰਹੀ ਬਣੀਆਂ ਮਸਜਦਾਂ ਮੰਦਰ ਢਾਹਿ ਗਏ
ਥਾਂ, ਥਾਂ ਚੱਲੇ ਸ਼ਰ੍ਹਾ ਤੇਗ ਪਈ ਬੇਗਿਣਤ ਹਿੰਦੂ ਕਤਲਾਇ ਗਏ
ਹਿੰਦਵਾਇਨ ਦੇ ਬੇੜੇ ਰੋੜ੍ਹਨੇ ਨੂੰ ਥਾਂ ਥਾਂ ਹਨ ਹੁਕਮ ਚੜ੍ਹਾਇ ਗਏ
ਦੇਵੀ ਦਿਉਤਿਆਂ ਰੱਖਯਾ ਨਹੀਂ ਕੀਤੀ ਪਤਾ ਨਹੀਂ ਕਿੱਥੇ ਮੂੰਹ ਛਪਾਇ ਗਏ
ਹਿੰਦੂ ਰਾਜੇ ਰਾਣੇ ਸਭ ਮਰ ਮੁੱਕੇ ਜੋਸ਼ ਧਰਮ ਦਾ ਸਭ ਗਵਾਇ ਗਏ
ਹੇ ਨਿਆਸਰੇ ਆਪ ਦੀ ਸ਼ਰਨ ਅਸੀਂ ਦੁਖੀ ਹੋਇਕੇ ਸਤਿਗੁਰੋ ਆਇ ਗਏ
ਕਰੋ ਰੱਖਯਾ ਜਿਸਤਰਾਂ ਹਿੰਦ ਬਚੇ ਦੁਖ ਚਾਰ ਚੁਫੇਰੇ ਨੇ ਛਾਇ ਗਏ
ਨਹੀਂ ਤਾਂ ਮਰਾਂਗੇ ਏਥੇ ਕਰਤਾਰ ਸਿੰਘਾ ਜ਼ੁਲਮ ਦੇਖ ਅਸੀਂ ਘਬਰਾਇ ਗਏ

( ਸਤਿਗੁਰਾਂ ਨੇ ਵਿਚਾਰ ਕਰਨੀ )

ਵੱਡੇ ਹਿੰਦੂਆਂ ਦੇ ਜਿਹੜੇ ਮੁਖੀ ਆਹੇ ਧਰਨਾਂ ਮਾਰ ਬਹਿਗਏ ਦਰਬਾਰ ਅੰਦਰ
ਨਾਵੇਂ ਸਤਿਗੁਰੂ ਨਰਮ ਸੁਭਾਵ ਆਹੇ ਗੱਲ ਸੁਣਕੇ ਪਏ ਵਿਚਾਰ ਅੰਦਰ
ਇੱਕ ਤਰਫ ਹਿੰਦੂ ਦੁਖੀ ਸ਼ਰਨ ਆਏ ਹੋਇ ਜਿਨ੍ਹਾਂ ਦੇ ਰਿਦੇ ਦੁਖਯਾਰ ਅੰਦਰ
ਦੂਜੀ ਤਰਫ ਔਰੰਗੇ ਦਾ ਰੰਗ ਭੈੜਾ ਜਿਧੇ ਜ਼ੁਲਮ ਦੀ ਧਾਂਗ ਸੰਸਾਰ ਅੰਦਰ
ਪਿਆ ਫੈਸਲਾ ਆ ਸਾਡੇ ਸਿਰ ਉੱਤੇ ਦੇਹ ਦੇਣੀ ਪੈਸੀ ਏਸੇ ਕਾਰ ਅੰਦਰ
ਚੰਗਾ ਰੱਖਾਂਗੇ *ਧਰਮ ਕਰਤਾਰ ਸਿੰਘਾ ਇਹ ਠੀਕਰਾ ਭੰਨ ਉਪਕਾਰ ਅੰਦਰ

( ਸ਼੍ਰੀ ਦਸਮੇਸ ਜੀ )

ਓਸੇ ਵਕਤ ਸ੍ਰੀ ਦਸਮੇਸ ਆਏ ਚੰਦ ਆਯਾ ਜਿਵੇਂ ਪਰਵਾਰ ਦੇ ਵਿੱਚ
ਚਾਰੋਂ ਤਰਫ ਮਾਰੀ ਨਿਗ੍ਹਾ ਦੇਖਿਆ ਕੀਹ ਚੁਪ ਵਰਤੀ ਸਾਰੇ ਦ੍ਰਬਾਰ ਦੇ ਵਿੱਚ
ਹੱਥ ਜੋੜ ਗੁਰਾਂ ਪਾਸੋਂ ਪੁੱਛ ਕਰਦੇ ਆਪ ਪਏ ਹੋ ਕਿਹੜੀ ਵਿਚਾਰ ਦੇ ਵਿੱਚ
ਗੁਰੂ ਪਾਸ ਬੈਠਾਇ ਕਰਤਾਰ ਸਿੰਘਾ ਗੱਲ ਦੱਸਦੇ ਆ ਪਿਆਰ ਦੇ ਵਿੱਚ

( ਨਾਵੇਂ ਸਤਿਗੁਰ ਜੀ )

ਮਹਾਂ ਕਾਲ ਕਰਤਾਰ ਦੀ ਜੋਤ ਬੇਟਾ ਜਾਣ ਬੁੱਝਕੇ ਪੁੱਛ ਪੁਛਾਇ ਰਿਹਾ
ਜਿਸ ਵਾਸਤੇ ਤੇਰਾ ਅਵਤਾਰ ਹੋਯਾ ਓਹ ਸਮਾ ਬਹੁਤਾ ਨੇੜੇ ਆਇ ਰਿਹਾ
ਜ਼ਾਲਮ ਬਾਦਸ਼ਾਹ ਦਿੱਲੀ ਦੇ ਤਖ਼ਤ ਉਤੇ ਹਿੰਦੂ ਪਰਜਾ ਤਾਈਂ ਸਤਾਇ ਰਿਹਾ
ਫੜੀ ਜ਼ੁਲਮ ਤੇ ਸ਼ਰ੍ਹਾ ਦੀ ਤੇਗ ਪਾਪੀ ਹਿੰਦ ਧਰਮ ਦੇ ਤਾਈਂ ਰੁੜ੍ਹਾਇ ਰਿਹਾ
ਹੁਣ ਅੰਤ ਤੇ ਓਸ ਨੇ ਲੱਕ ਬੱਧਾ ਜ਼ੋਰੀ ਦੀਨ ਅਸਲਾਮ ਮਨਾਇ ਰਿਹਾ
ਓਹਦੇ ਜ਼ੁਲਮ ਹਥੋਂ ਕਰਤਾਰ ਸਿੰਘਾ ਦੁਖੀ ਹੋਇਕੇ ਦੇਸ ਕੁਰਲਾਇ ਰਿਹਾ

---

*ਹਿੰਦੂ ਧਰਮ ।

(ਤਥਾ)

ਗੁਰੂ ਘਰ ਗਰੀਬ ਨਿਵਾਜ਼ ਹੈ ਜੀ ਸ਼ਰਨ ਆਇਆਂ ਨੂੰ ਰੱਖਣੈਹਾਰ ਸਦਾ
ਹੈ ਨਮਾਣਿਆਂ ਦਾ ਗੁਰੂ ਮਾਨ ਵੱਡਾ ਤੇ ਨਿਥਾਵਿਆਂ ਥਾਉਂ ਵਿਚਾਰ ਸਦਾ
"ਜੋ ਸਰਨਿ ਆਵੈ ਤਿਸੈ ਕੰਠ ਲਾਵੈ" ਇਹ ਬਿਰਦ ਹੈ ਗੁਰੂ ਕਰਤਾਰ ਸਦਾ
ਹੇਤ ਪਰਉਪਕਾਰ ਕਰਤਾਰ ਸਿੰਘਾ ਹੈ ਹੋਵੰਦਾ ਗੁਰ ਅਵਤਾਰ ਸਦਾ

(ਤਥਾ)

ਇਹ ਹਿੰਦੂ ਬ੍ਰਾਹਮਨ ਦੁਖੀ ਹੋਕੇ ਗੁਰੂ ਘਰ ਦਾ ਆਸਰਾ ਧਾਰ ਆਏ
ਕਰਨੀ ਰੱਖਯਾ ਗੁਰੂ ਦਾ ਬਿਰਦ ਹੈ ਜੀ ਦੁਖੀ ਦੀਨ ਹੋਕੇ ਦੁਖਿਆਰ ਆਏ
ਕਰਨੀ ਇਨ੍ਹਾਂ ਦੀ ਰੱਖਯਾ, ਧਰਮ ਸੌਂਡਾ ਦੂਰੋਂ ਚੱਲ ਸਾਡੇ ਦਰਬਾਰ ਆਏ
ਗੁਰ ਪਰਉਪਾਰੀ ਕਰਤਾਰ ਸਿੰਘਾ ਵਿੱਚ ਜਗਤ ਦੇ ਹੇਤ ਉਪਕਾਰ ਆਏ

(ਸ੍ਰੀ ਦਸਮੇਸ ਜੀ)

ਦੁਖ ਇਨ੍ਹਾਂ ਦਾ ਕਿਸਤਰਾਂ ਦੂਰ ਹੋਵੇ ਦੀਨ ਹੋਕੇ ਆਪ ਦੀ ਸ਼ਰਨ ਆਏ
ਜਿਵੇਂ ਇਨ੍ਹਾਂ ਦੀ ਰੱਖਯਾ ਹੋਇ ਦੱਸੋ ਦੂਰੋਂ ਹੋ ਕੱਠੇ ਬਿਨਤੀ ਕਰਨ ਆਏ
ਹੋ ਸੱਕੇ ਉਪਾ ਜੋ ਕਰੋ ਝਬਦੇ ਆਪ ਜਗਤ ਦੇ ਦੁੱਖ ਹੋ ਹਰਨ ਆਏ
ਗੁਰਨਮਾਣਿਆਂ ਮਾਣ ਕਰਤਾਰਸਿੰਘਾ ਖੱਲੀਭਾਂਡਿਆਂ ਨੂੰਤੁਸੀਂ ਭਰਨ ਆਏ

(ਸ੍ਰ। ਸਤਿਗੁਰੂ ਜੀ)

ਬੇੜਾ ਜ਼ੁਲਮ ਦਾ ਭਰਯਾ ਪਾਪ ਦਾ ਏ ਡਕਾ ਡੱਕ ਹੋਯਾ ਭਰਪੂਰ ਸਮਝੋ
ਲਿਆ ਤਖ਼ਤ ਔਰੰਗੇ ਨੇ ਜਦੋਂ ਦਾ ਏ ਨਿੱਤ ਨਵੇਂ ਓਹ ਕਰੇ ਕਸੂਰ ਸਮਝੋ
ਸੂਰਜ ਤੇਜ ਦਾ ਆ ਗਿਆ ਡੁੱਬਣੇ ਤੇ ਫਿੱਕਾ ਪੈ ਰਿਹਾ ਹੋ ਬੇ ਨੂਰ ਸਮਝੋ
ਹੁਣ ਮਹਾਂ ਪੁਰਖ ਕੋਈ ਸੀਸ ਦੇਵੇ ਦਿੱਲੀ ਜਾ ਕੇ ਨਾਲ ਸ਼ਊਰ ਸਮਝੋ
ਬੇੜਾ ਪਾਪ ਦਰਯਾ ਵਿੱਚ ਡੋਲ ਰਿਹਾ ਦੇਖ ਬਾਦਸ਼ਾਹ ਰਿਹਾ ਹੈ ਝੂਰ ਸਮਝੋ
ਓਹਦੇ ਜ਼ੁਲਮ ਦੀ ਅਰਜ਼ੀ ਭਰੀ ਹੋਈ ਪਹੁੰਚ ਗਈ ਹੈ ਖ਼ਾਸ ਹਜ਼ੂਰ ਸਮਝੋ
ਮਹਾਂ ਪੁਰਖ ਦੀ ਕਰੇ ਬੇਅਦਬੀ ਜਾਂ ਜ਼ੁੰਮੇ ਲਾ ਕੇ ਭਾਰੀ ਕਸੂਰ ਸਮਝੋ
ਰੱਬ ਗ਼ਰਕ ਕਰ ਦੇਊ ਕਰਤਾਰ ਸਿੰਘਾ ਸਮਾ ਹੈ ਨੇੜੇ ਨਾਹੀਂ ਦੂਰ ਸਮਝੋ

(ਸ੍ਰੀ ਦਸਮੇਸ ਜੀ)

ਹੱਥ ਜੋੜਕੇ ਸ੍ਰੀ ਦਸਮੇਸ ਬੋਲੇ ਏਸ ਯੱਸ ਨੂੰ ਹੋਰ ਨ ਪਾਇ ਕੋਈ
ਏਡੇ ਜ਼ੁਲਮ ਦਾ ਟਾਕਰਾ ਕਰੇ ਕਿਹੜਾ ਏਡੀ ਸ਼ਕਤੀ ਨਹੀਂ ਰਖਾਇ ਕੋਈ
ਛੱਡ ਆਪਣੇ ਸੁਖ ਪਰਵਾਰ ਤਾਈਂ ਧਰਮ ਵਾਸਤੇ ਸੀਸ ਨ ਲਾਇ ਕੋਈ
ਏਸ ਕੰਮ ਦੇ ਯੋਗ ਕਰਤਾਰ ਸਿੰਘਾ ਬਿਨ੍ਹਾ ਆਪ ਦੇ ਨਿਗ੍ਹਾ ਨ ਆਇ ਕੋਈ

( ਸ੍ਰੀ ਸਤਿਗੁਰੂ ਜੀ ਨੇ ਖ਼ੁਸ਼ ਹੋਣਾ )

ਬਚਨ ਸੁਣਕੇ ਗੁਰੂ ਜੀ ਖੁਸ਼ ਹੋਏ ਜਾਣ ਲਿਆ ਬੇਟਾ ਸ਼ਕਤੀਵਾਨ ਵੱਡਾ
ਸਾਡੇ ਪਿੱਛੋਂ ਇਹ ਕਾਰ ਸੰਭਾਲ ਲਊ ਅਤੇ ਤੇਜ਼ ਦਖਾਊ ਜਹਾਨ ਵੱਡਾ
ਇਹ ਜ਼ੁਲਮ ਦੀਆਂ ਜੜ੍ਹਾਂ ਪੱਟ ਸੱਟੂ ਹਠੀ ਬੀਰ ਹੋਸੀ ਬਲਵਾਨ ਵੱਡਾ
ਹੁਣੇ ਏਡ ਨਿਰਭੈਤਾ ਹੈ ਵਿੱਚ ਜਿਸ ਦੇ ਹੋਊ ਪਰਉਪਕਾਰੀ ਜਵਾਨ ਵੱਡਾ
ਸਭ ਤਰ੍ਹਾਂ ਸਪੁੱਤ ਨੂੰ ਜਾਚ ਲਿਆ ਬਲ ਸ਼ਕਤੀ ਰੱਖੇ ਤਰਾਨ ਵੱਡਾ
ਗੁਰ ਹੋਇ ਤਯਾਰ ਕਰਤਾਰ ਸਿੰਘਾ ਹਿੰਦੂ ਜਾਤੀ ਨੂੰ ਦੇਵਨੇ ਦਾਨ ਵੱਡਾ

( ਸ੍ਰੀ ਗੁਰੂ ਜੀ ਨੇ ਹਿੰਦੂਆਂ ਪੰਡਤਾਂ ਨੂੰ ਸਮਝਾਨਾ )

ਅਸੀਂ ਦੇਵਾਂਗੇ ਧਰਮ ਤੇ ਸੀਸ ਦਿੱਲੀ ਤੁਸੀਂ ਡਰ ਤੇ ਖ਼ੌਫ ਗਵਾਇ ਦੇਵੋ
ਸਾਡਾ ਤੇਗ ਬਹਾਦਰ ਹੈ ਗੁਰੂ ਸਭ ਦਾ ਜਾਕੇ ਹਾਕਮਾਂ ਤਾਈਂ ਸੁਨਾਇ ਦੇਵੋ
ਜੇਕਰ ਓਸਨੂੰ ਦੀਨ ਮਨਾਇ ਲਵੋ ਕਲਮਾ ਆਪਣਾ ਮੂੰਹੋਂ ਪੜ੍ਹਾਇ ਦੇਵੋ
ਅਸੀਂ ਹੋ ਜਾਂ ਗੇ ਮੁਲਸਮਾਨ ਸਾਰੇ ਦੀਨ ਵਿੱਚ ਜੇ ਗੁਰੂ ਮਲਾਇ ਦੇਵੋ
ਕੀਹ ਲੋੜ ਹੈ ਖ਼ੂਨ ਖਰਾਬਿਆਂ ਦੀ ਮੁਸਲਮਾਨ ਗੁਰੂ ਤਾਈਂ ਬਨਾਇ ਦੇਵੋ
ਹਾਲਾਂ ਕੱਢ ਲੋ ਕੰਮ ਕਰਤਾਰ ਸਿੰਘਾ ਭਾਵੇਂ ਫੇਰ *ਅਹਿਸਾਨ ਭੁਲਾਇ ਦੇਵੋ

( ਹਿੰਦੂਆਂ ਨੇ ਹਾਕਮਾਂ ਪਾਸ ਅਰਜੀਆਂ ਦੇਨੀਆਂ )

ਜਾਕੇ ਹਿੰਦੂਆਂ ਅਰਜੀਆਂ ਕੀਤੀਆਂ ਚਾ ਪਾਸ ਹਾਕਮਾਂ ਏਸ ਪਰਕਾਰ ਸਮਝੋ
ਸਾਡਾ ਤੇਗ ਬਹਾਦਰ ਹੈ ਗੁਰੂ ਸਭਦਾ ਅਸੀਂ ਉਨ੍ਹਾਂ ਨੂੰ ਮੰਨਨੇ ਹਾਰ ਸਮਝੋ
ਜੇ ਉਹ ਦੀਨ ਇਸਲਾਮ ਕਬੂਲ ਲਵੇ ਫੇਰ ਅਸੀਂ ਹਿੰਦੂ ਬੇਸ਼ੁਮਾਰ ਸਮਝੋ
ਮੁਸਲਮਾਨ ਆਪੇ ਬਣ ਜਾਵਾਂਗੇ ਜੀ ਪਿੱਛੇ ਗੁਰੂ, ਯਕੀਨ ਨੂੰ ਧਾਰ ਸਮਝੋ
ਨਹੀਂ ਝਗੜੇ ਫਸਾਦ ਦੀ ਲੋੜ ਕੋਈ ਇੱਕ ਗੱਲ ਅੰਦਰ ਮੁੱਕੇ ਗਾਰ ਸਮਝੋ
†ਸਹੀਆਂ ਪਾ, ਪਾ ਕੇ ਕਰਤਾਰ ਸਿੰਘਾ ਪਾਸ ਹਾਕਮਾਂ ਦੇਨ ਗੁਜ਼ਾਰ ਸਮਝੋ

( ਹਾਕਮਾਂ ਨੇ ਔਰੰਗਜ਼ੇਬ ਨੂੰ ਖਬਰ ਦੇਣੀ )

ਓਹ ਅਰਜੀਆਂ ਲੈਕੇ ਹਾਕਮਾਂ ਨੇ ਤੁਰਤ ਬਾਦਸ਼ਾਹ ਪਾਸ ਪੁਚਾਈਆਂ ਜੀ
ਸ਼ਾਹ ਸੁਣਕੇ ਬੜਾ ਹੀ ਖੁਸ਼ ਹੋਯਾ ਸੱਦ ਕਾਜੀਆਂ ਤਾਈਂ ਸੁਨਾਈਆਂ ਜੀ
ਏਸ ਗੱਲ ਤੋਂ ਸਭੇ ਹੀ ਖੁਸ਼ ਹੋਏ ਰੱਬ ਮੁਸ਼ਕਲਾਂ ਹੱਲ ਕਰਾਈਆਂ ਜੀ
ਇੱਕ ਆਦਮੀ ਦੇ ਸਿਰੋਂ ਕੰਮ ਸੌਰੇ ਇਹ ਖੁਦਾ ਨੂੰ ਚੰਗੀਆਂ ਭਾਈਆਂ ਜੀ

---

*ਇਹ ਠੀਕ ਹੈ ਅੱਜ ਓਹਨਾਂ ਹੀ ਹਿੰਦੂਆਂ ਦੀ ਔਲਾਦ ਗੁਰੂ ਘਰ ਦੀ ਨਿੰਦਯਾ ਕਰਦੀ ਤੇ ਈਰਖਾ ਵਧਾ ਰਹੀ ਹੈ।

†ਮੇਂਝਰਨਾਮਯਾਂ ਤੇ ਦਸਤਖਤ ਕਰਕੇ ।

ਬੱਸਗੁਰੂ ਤਾਈਂ ਮੁਸਲਮਾਨ ਕਰ ਲੋ ਆਸਾਂ ਸਾਰੀਆਂ ਰੱਬ ਪੁਜਾਈਆਂ ਜੀ
ਭੇਜੋ ਅਹਿਦੀਏ ਤੁਰਤ ਕਰਤਾਰਸਿੰਘਾ ਸ਼ਰ੍ਹਾਵਾਲਿਆਂ ਇਹ ਠਹਿਰਾਈਆਂ ਜੀ

( ਬਾਦਸ਼ਾਹੀ ਅਹਿਦੀਏ ਸਤਿਗੁਰੂ ਜੀ ਨੂੰ ਲੈਣ ਵਾਸਤੇ ਆਉਣੇ )

ਸ਼ਾਹ ਹੁਕਮ ਚੜ੍ਹਾਯਾ ਅਹਿਦੀਆਂ ਤੇ ਤੁਸੀਂ ਤਰਫ ਪੰਜਾਬ ਦੀ ਜਾਉ ਜਲਦੀ
ਗੁਰੂ ਤੇਗ਼ ਬਹਾਦਰ ਨੂੰ ਨਾਲ ਲੈਕੇ ਮੇਰੇ ਹਾਜ਼ਰ ਹਜ਼ੂਰ ਕਰਾਉ ਜਲਦੀ
ਮਾਹ ਹਾੜ ਸਤਾਰਾਂ ਸੌ ਬੱਤੀਏ ਨੂੰ ਪਹੁੰਚੇ ਅਹਿਦੀਏ ਨਾਲ ਅਤਾਉ ਜਲਦੀ
ਹੁਕਮ ਸ਼ਾਹਦਾ ਆਨ ਦਿਖਾਇਦਿੱਤਾ ਦਿੱਲੀਦੱਲੀਏ ਕਦਮ ਉਠਾਉ ਜਲਦੀ
ਰੂਪ ਗੁਰਾਂ ਦਾ ਦੇਖ ਤੇ ਸੁਣ ਬਾਣੀ ਪਲਟ ਉਨ੍ਹਾਂ ਦੇ ਗਏ ਸੁਭਾਉ ਜਲਦੀ
ਹੋ ਗਏ ਉਹ ਨਰਮ ਕਰਤਾਰ ਸਿੰਘਾ ਧੌਣਾਂ ਆਈਆਂ ਵਿੱਚ ਝੁਕਾਉ ਜਲਦੀ

( ਸਤਿਗੁਰ ਜੀ ਵੱਲੋਂ ਉੱਤਰ )

ਜਾਕੇ ਬਾਦਸ਼ਾਹ ਤਾਈਂ ਸੁਨਾਇ ਦੇਵੋ ਅਸੀਂ ਅੱਗੇਹੀ ਮਿਲਨਨੂੰ ਤਯਾਰ ਬੈਠੇ
ਦਿੱਲੀ ਪਹੁੰਚਨੇ ਦੀ ਸੱਡੀ ਖਾਹਿਸ਼ ਆਪੇ ਕਰਦੇ ਸਮੇ ਦਾ ਸਾਂ ਇੰਤਜ਼ਾਰ ਬੈਠੇ
ਤੇਰੇ ਜ਼ੁਲਮ ਦੀ ਅੱਗ ਬੁਝਾਨ ਲਈ ਅਸੀਂ ਪਹਿਲਾਂ ਹੀ ਸਣੇ ਪਰਵਾਰ ਬੈਠੇ
ਸਾਨੂੰ ਆਇ ਹੀ ਸਮਝ ਕਰਤਾਰ ਸਿੰਘਾ ਤੇਰੇ ਸੁਣਕੇ ਜ਼ੁਲਮ ਲਾਚਾਰ ਬੈਠੇ

( ਸ੍ਰੀ ਗੁਰੂ ਜੀ ਦੀ ਦਿੱਲੀ ਨੂੰ ਤਯਾਰੀ )

ਗੁਰੂ ਆਖਦਾ ਆਪੇ ਹੀ ਆਵਾਂਗਾ ਮੈਂ ਜਾ ਅਹਿਦੀਆਂ ਦਿੱਲੀ ਸੁਨਾਇ ਦਿੱਤਾ
ਭਾਵੇਂ ਸ਼ਾਹ ਨੂੰ ਆਯਾ ਇਤਬਾਰ ਨ ਸੀਤਾਂ ਭੀ ਅੱਛਾ ਕਹਿਵਕਤਲੰਘਾਇਦਿੱਤਾ
ਏਧਰ ਗੁਰੂ ਜੀ ਹੁਕਮ ਅਕਾਲ ਅੰਦਰ ਤਯਾਰੀਆਪਣੀ ਤਈਂ ਜਤਾਇਦਿੱਤਾ
ਕੀਤਾ ਬਹੁਤ ਪਰਵਾਰ ਨੇ ਮੋਹ ਭਾਵੇਂ ਗੁਰਾਂ ਸਭ ਨੂੰ ਗਯਾਨ ਦ੍ਰਿੜ੍ਹਾਇ ਦਿੱਤਾ
ਸਾਹਿਬਜ਼ਾਦੇ ਨੂੰ ਪਾਸ ਬੈਠਾ ਕਰਕੇ ਗੁਪਤ ਪਰਗਟ ਭੇਦ ਸਮਝਾਇ ਦਿੱਤਾ
ਮਾਤਾ ਨਾਨਕੀ ਜੀ ਤੋਂ ਆਗਯਾ ਲੈ ਸ੍ਰੀ ਗੁਜਰੀ ਦਾ ਮੋਹ ਤੁੜਾਇ ਦਿੱਤਾ
ਚੰਗੇ ਚੰਗੇ ਸਿੱਖਾਂ ਤਾਈਂ ਚੁਣ ਕਰਕੇ ਘਰ ਬਾਹਰ ਦਾ ਕੰਮ ਸੌਂਪਾਇ ਦਿੱਤਾ
ਗਿਆਰਾਂ ਹਾੜ ਦੇ ਦਿਨ ਕਰਤਾਰ ਸਿੰਘਾ ਗੁਰਾਂ ਆਨੰਦ ਪੁਰ ਤਜਾਇ ਦਿੱਤਾ

( ਵਾਕ ਕਵੀ )

ਧੰਨ ਸਤਿਗੁਰੂ ਧੰਨ ਪਰਵਾਰ ਤੇਰਾ ਕੀਤੇ ਦੇਸ ਦੇ ਸਿਰ ਉਪਕਾਰ ਵੱਡੇ
ਤੈਥੋਂ ਪਹਿਲਾਂ ਭਾਵੇਂ ਭਾਰਥ ਦੇਸ਼ ਅੰਦਰ ਹੋ ਚੁੱਕੇ ਕਈ ਅਵਤਾਰ ਵੱਡੇ
ਯੱਸ ਉਨ੍ਹਾਂ ਦੇ ਪੁਸਤਕੀਂ ਭਰੇ ਪਏ ਲੋਕ ਗਾਉਂਦੇ ਨੇ ਸ਼ੌਕ ਧਾਰ ਵੱਡੇ
ਨਜ਼ਰ ਮਾਰੀਏ ਉਨ੍ਹਾਂ ਦੇ ਜੀਵਨਾਂ ਤੇ ਅਤੇ ਸੋਚੀਏ ਕਰ ਵਚਾਰ ਵੱਡੇ
ਓਹਨਾਂ ਜੋ ਕੀਤਾ, ਕੀਤਾ ਆਪਣੇ ਲਈ ਜੰਗ ਯੁੱਧ ਅਤੇ ਘੱਲੂਘਾਰ ਵੱਡੇ

ਤੂੰ ਦੇਸ ਹਿਤ ਸੀਸ ਨੂੰ ਦੇਣ ਟੁਰਿਓਂ ਸੁਖ ਘਰ ਦੇ ਸਭ ਵਸਾਰ ਵੱਡੇ
ਤੂੰ ਕੱਲਾ ਹੀ ਨਹੀਂ ਪ੍ਰਵਾਰ ਤੇਰਾ ਪੁੱਤ ਪੋਤਰੇ ਰੂਪ ਅਪਾਰ ਵੱਡੇ
ਹਿਤ ਦੇਸ ਕੁਰਬਾਨ ਕਰਤਾਰ ਸਿੰਘਾ ਹੋ ਯੱਸ ਲੈ ਗਏ ਸੰਸਾਰ ਵੱਡੇ

( ਅਨੰਦ ਪੁਰੋਂ ਚੱਲ ਕੀਰਤ ਪੁਰ ਹੁੰਦੇ ਹੋਏ ਮਾਲਵੇ ਦੇਸ਼ ਨੂੰ ਜਾਣਾ )

ਗਿਆਰਾਂ ਹਾੜ ਸਤਾਰਾਂ ਸੌ ਬੱਤੀਏ ਨੂੰ ਪਰਵਾਰ ਨੂੰ ਮਿਲ ਮਿਲਾਕੇ ਜੀ
ਜਾਇ ਗੁਰੂ ਜੀ ਕੀਰਤ ਪੁਰ ਪਹੁੰਚੇ *ਸੂਰਜ ਮਲ ਹੋਰੀ ਮਿਲੇ ਆਕੇ ਜੀ
ਦਿੱਲੀ ਜਾਵਣਾ ਸੁਨਕੇ ਗੁਰੂ ਜੀ ਤੋਂ ਦੁਖੀ ਹੋਇ ਪਰੇਮ ਜਤਾਕੇ ਜੀ
ਗੁਰਾਂ ਸਭ ਨੂੰ ਧੀਰਜ ਗਿਆਨ ਦਿੱਤਾ ਖੇਡ ਭਾਣੇ ਦੀ ਹੈ ਜਤਲਾਕੇ ਜੀ
ਕੀਰਤਪੁਰ ਜੋ ਗੁਰ ਅਸਥਾਨ ਆਹੇ ਦਿਨ ਦੂਸਰੇ ਦਰਸ਼ਨ ਪਾਕੇ ਜੀ
ਪਹਿਰ ਪਿਛਲੇ ਉੱਠਕੇ ਰਵਾਂ ਹੋਏ ਭਰਤ ਗੜ ਰਹੇ ਰਾਤ ਜਾਕੇ ਜੀ
ਰੋਪੜ ਬਾਣੀ ਕਬੂਲ ਪੁਰ ਹੁੰਦੇ ਹੋਏ ਸੈ ਜੀਆਂ ਦੇ ਤਾਈਂ ਤਰਾਕੇ ਜੀ
ਸੈਫਾਬਾਦ ਜਾ ਉੱਤਰੇ ਬਾਗ ਅੰਦਰ ਸੈਫ ਅਲੀ ਆਯਾ ਸੁਣ ਧਾਕੇ ਜੀ
†ਘਰ ਲੈ ਗਿਆ ਨਾਲ ਪਰੇਮ ਦੇ ਓਹ ਸਣੇ ਸਿੱਖਾਂ ਦੇ ਖੁਸ਼ੀ ਮਨਾਕੇ ਜੀ
ਓਥੇ ਮਾਹ ਦੋ ਰਖੇ ਕਰਤਾਰ ਸਿੰਘਾ ਤਰ ਗਿਆ ਗੁਰ ਸਿੱਖਯਾ ਪਾਕੇ ਜੀ

( ਅਗਲੇ ਦੇਸ ਦੀ ਰਮਤ )

ਸੈਫਾਬਾਦ ਤੋਂ ਅੱਸੂ ਸਤਾਰਾਂਨੂੰ ਜੀ ਗੁਰ ਤਰਫ ‡ਪਟਿਆਲੇ ਦੀ ਜਾਵੰਦੇ ਨੇ
ਕਾਇਮ ਪੁਰ ਬਿਲਾਸ ਪੁਰ ਹੁੰਦੇ ਹੋਏ ਡੇਰਾ ਬਾਹਰ ਸਮਾਣੇ ਜਾ ਲਾਵੰਦੇ ਨੇ
ਮੁਹੰਮਦ ਬਖ਼ਸ਼ ਅਮੀਰ ਸੀ ਓਸ ਥਾਂ ਦਾ ਓਹਨੂੰ ਪਤਾ ਹੋਯਾ ਗੁਰ ਆਵੰਦੇ ਨੇ
ਸੈਫਾਬਾਦ ਉਹ ਗੁਰਾਂਨੂੰ ਮਿਲਿਆਸੀ ਬਚਨਸਤਿਗੁਰਾਂ ਦੇ ਓਹਨੂੰ ਭਾਵੰਦੇ ਨੇ
ਰਸਦ ਬਸਦ ਲੈਕੇ ਝੱਟ ਆਣ ਮਿਲਿਆ ਗੁਰ ਨਾਮ ਉਪਦੇਸ਼ ਦ੍ਰਿੜਾਵੰਦੇ ਨੇ
ਕਰ ਬਚਨਬਿਲਾਸਜਾਂ ਪਿਛਾਂ ਮੁੜਿਆ ਸ਼ਾਹੀਅਹਿਦੀਏ ਅੱਗੇ ਦਿਸਾਵੰਦੇ ਨੇ
ਗੁਰ ਤੇਗ ਬਹਾਦਰ ਨੂੰ ਫੜਨ ਆਏ ਓਸ ਪੁੱਛਿਆ ਉਹ ਜਤਾਵੰਦੇ ਨੇ
ਓਹਨੂੰ ਹੋਲਪੈਗਿਆਕਰਤਾਰਸਿੰਘਾ ਕਹਿੰਦਾ ਤੁਰਕਹੁਣ ਜਾਵਨਾ ਚਾਹਵੰਦੇ ਨੇ

(ਮੁਹੰਮਦ ਬਖ਼ਸ਼ ਦਾ ਪ੍ਰੇਮ)

ਉਨ੍ਹਾਂ ਅਹਿਦੀਆਂਨੂੰਲਾਂਭੇ ਟਾਲਆਯਾ ਆਪਝੱਬ ਆਯਾਜਿਸ ਦਾਉ ਗੁਰ ਜੀ
ਆਨ ਅਹਿਦੀਆਂਦਾ ਕਿਹਾ ਹਾਲ ਸਾਰਾ ਰਹੇਸੁਣਦੇ ਸਹਿਜ ਸੁਭਾਉ ਗੁਰ ਜੀ

---

*ਸੂਰਜ ਮਲ ਗੁਰੂ ਜੀ ਦਾ ਭਰਾ ਹੈਸੀ। † ਸੈਫ਼ਾਬਾਦ ਜਿੱਥੇ ਗੁਰੂ ਜੀ ਉਤਰੇ ਸਨ ਓਥੇ ਬਾਗ ਵਿੱਚ ਹੁਣ ਗੁਰਦਵਾਰਾ ਹੈ ਤੇ ਜਿੱਥੇ ਸੈਫ ਅਲੀ ਦੇ ਘਰ ਰਹੇ ਸਨ ਓਥੇ ਹੁਣ ਬਹਾਦਰ ਗੜ੍ਹ ਕਿਲ੍ਹਾ ਮਹਾਰਾਜੇ ਕਰਮਸਿੰਘ ਪਟਜਾਲੇ ਵਾਲੇ ਦਾ ਬਨਵਾਯਾ ਹੋਯਾ ਹੈ ਤੇ ਗੁਰਦੁਆਰਾ ਵਿੱਚ ਵੀ ਹੈ।

‡ ਪਟਿਆਲੇ ਜਿੱਥੇ ਰਹੇ ਸਨ ਓਸ ਥਾਂ ਤੇ ਮੋਤੀ ਬਾਗ ਦੇ ਪਾਸ ਗੁਰਦਵਾਰਾ ਹੈ।

ਏਥੇ ਖਤਰਾ ਹੈ ਮੈਨੂੰ ਪਾਪੀਆਂ ਦਾ ਚੱਲੋ ਗੜ੍ਹੀ ਅੰਦਰ ਡੇਰਾ ਲਾਉ ਗੁਰ ਜੀ
ਰਹੋ ਨਾਲ ਅਨੰਦ ਕਰਤਾਰ ਸਿੰਘਾ ਕਿਤੇ ਆਉ ਤੇ ਮੂਲ ਨ ਜਾਉ ਗੁਰ ਜੀ

(ਸਤਿਗੁਰਾਂ ਨੇ ਮੁਹੰਮਦ ਬਖਸ਼ ਨੂੰ ਧੀਰਜ ਦੇਣੀ)

ਤੇਰੇ ਦਿਲ ਦੀ ਹੈ ਪ੍ਰੀਤ ਸੱਚੀ ਚੰਗਾ ਜਿਸ ਦਾ ਫਲ ਤੂੰ ਪਾਵਨਾਂ ਏਂ
ਪਰ ਅਸੀਂ ਤਾਂ ਏਸੇ ਹੀ ਕੰਮ ਟੁਰੇ ਲੁਕ ਛਿਪ ਨ ਝੱਟ ਲੰਘਾਵਨਾਂ ਏਂ
ਸੱਡਾ ਫਿਕਰ ਨ ਕਰ ਤੂੰ ਰਤੀ ਜਿੰਨਾਂ ਅਸਾਂ ਆਪ ਦਿੱਲੀ ਪਹੁੰਚ ਜਾਵਨਾਂ ਏਂ
ਸਿਰ ਸ਼ਾਹ ਦੇ ਭੰਨਕੇ ਠੀਕਰਾ ਏਹ ਬੇੜਾ ਜ਼ੁਲਮ ਦਾ ਝੱਬ ਡੁਬਾਵਨਾਂ ਏਂ
ਸਾਨੂੰ ਖੌਫ ਨ ਦਿਹ ਦੇ ਛੱਡਣੇ ਦਾ ਸਦਾ ਜੱਗ ਤੇ ਨਹੀਂ ਰਹਾਵਨਾਂ ਏਂ
ਅਸੀਂ ਦੇਹ ਨਾਹੀਂ ਦਿਹ ਤੋਂ ਪਰ੍ਹੇ ਹਾਂ ਜੀ ਸਾਨੂੰ ਕਿਸ ਨੇ ਮਾਰ ਮੁਕਾਵਨਾਂ ਏਂ
ਹੈ ਬ੍ਰਹਮ ਅਟੱਲ ਅਡੋਲ ਸਦਾ, ਸਦਾ ਵਿਆਪਕ ਨਹੀਂ ਬਿਨਸਾਵਨਾਂ ਏਂ
ਨਹੀਂ ਮਰਨ ਦਾ ਖੌਫ ਕਰਤਾਰ ਸਿੰਘਾ ਸੀਸ ਦੇਇਕੇ ਧਰਮ ਰਖਾਵਨਾਂ ਏਂ

(ਮੁਹੰਮਦ ਬਖਸ਼)

ਹੈ ਠੀਕ ਜੋ ਕੁਝ ਤੁਸੀਂ ਆਖਦੇ ਹੋ ਹੈ ਸੁਪਨ ਸਮਾਨ ਸੰਸਾਰ ਗੁਰ ਜੀ
ਪਰ ਆਪ ਦੀ ਦਿਹ ਦੁਰਲੱਭ ਵੱਡੀ ਲੋੜ ਜਿਸਦੀ ਹੈ ਅਪਾਰ ਗੁਰ ਜੀ
ਏਸਦਿਹਦੇ ਵਿੱਚ ਹੀ ਤੁਸਾਂ ਨੇ ਆ ਲੱਖਾਂ ਜੀਆਂ ਦਾ ਕੀਤਾ ਉਧਾਰ ਗੁਰ ਜੀ
ਅੱਗੋਂ ਲੱਖਾਂ ਦੇ ਹੋਣ ਦੀ ਆਸ ਅਜੇ ਏਸ ਭਵ ਸਮੁੰਦਰੋਂ ਪਾਰ ਗੁਰ ਜੀ
ਜਿਸਮਆਪਦਾ ਪਾਕ ਹੈ ਵਿੱਚਦੁਨੀਆਂ ਵਾਂਗਪਾਰਸ ਲਿਆ ਵਿਚਾਰ ਗੁਰ ਜੀ
ਜਿੰਨਾ ਚਿਰ ਰਹੇ ਹੋਰ ਪਾਕ ਹੋਸਨ ਕਰ ਸੰਗਤ ਬੇਸ਼ੁਮਾਰ ਗੁਰ ਜੀ
ਕੁਝ ਦਿਨ ਤਾਂ ਗੜ੍ਹੀ ਦੇ ਵਿੱਚ ਰਹੋ ਮੇਰੀ ਆਸ ਨੂੰ ਪੂਰੋ ਦਾਤਾਰ ਗੁਰ ਜੀ
ਏਸ ਜਿਸਮ ਜੈਸੇ ਕਰਤਾਰ ਸਿੰਘਾ ਪੈਦਾ ਹੋਣ ਨਾਹੀਂ ਬਾਰ ਬਾਰ ਗੁਰ ਜੀ

(ਵਾਕ ਕਵੀ)

ਓਸ ਖ਼ਾਨ ਦੀ ਦੇਖਕੇ ਪ੍ਰੀਤ ਸੱਚੀ ਵਿਚ ਓਸਦੀ ਗੜ੍ਹੀ ਦੇ ਜਾਇ ਰਹੇ
ਬਹੁਤੇ ਸਿੱਖਾਂ ਨੂੰ ਓਥੋਂ ਹੀ ਮੋੜ ਦਿੱਤਾ ਨਾਲ ਕੁਝ ਕੁ ਪ੍ਰੀਤ ਜਤਾਇ ਰਹੇ
ਪਤਾ ਲੱਗਾਨਸ਼ਾਹੀ ਅਸਵਾਰਾਂਤਾਈਂ ਇਰਦਗਿਰਦ ਓਹ ਢੂੰਢ ਢੂੰਢਾਇ ਰਹੇ
ਗੁਰ ਗੜ੍ਹੀ ਦੇ ਵਿੱਚ ਅਡੋਲ ਬੈਠੇ ਨਿੱਤ ਗੀਤ ਗੋਬਿੰਦ ਦੇ ਗਾਇ ਰਹੇ
ਓਹ ਚਾਹੁੰਦਾ ਸੀ ਗੁਰ ਰਹਿਣ ਏਥੇ ਗੁਰ ਵੱਲ ਦਿੱਲੀ ਧਿਆਨ ਲਾਇ ਰਹੇ
ਤਿੰਨ ਚਾਰ ਦਿਨ ਰਹਿ ਕਰਤਾਰ ਸਿੰਘਾ ਤਿਆਰ ਹੋਇ ਨ ਛਿਪਛਪਾਇ ਰਹੇ

(ਤਥਾ)

ਨਾਮ ਦਾਨ ਅਮੀਰ ਨੂੰ ਦੇਇ ਕਰਕੇ ਅਤੇ ਸੱਚਾ ਗਿਆਨ ਜਤਾਇ ਭਾਈ

ਗੁਰ ਆਗਰੇ ਦੇ ਵੱਲ ਹੋਇ ਸਿੱਧੇ ਪੰਜ ਸਿੱਖ ਇਹ ਨਾਲ ਰਹਾਇ ਭਾਈ
ਮਤੀ ਦਾਸ ਦੀਵਾਨ ਤੇ ਗੁਰ ਦਿੱਤਾ,ਊਦਾ ਅਤੇ ਦਿਆਲਾ ਸੁਣਾਇ ਭਾਈ
ਜੈਤਾ ਮਜ਼੍ਹਬੀਨਾਲ ਕਰਤਾਰਸਿੰਘਾ ਸਫਲ ਕੀਤਾ ਜਿਨ੍ਹਾਂ ਜਨਮ ਪਾਇ ਭਾਈ

(ਸਮਾਣੇ ਤੋਂ ਚੀਕੇ ਪਿੰਡ ਪਹੁੰਚਨਾ ਤੇ ਪਿਛੋਂ ਦੜਪ ਦੇਸ ਦੀ ਸੰਗਤ ਨੇ ਆਉਣਾ)

ਗੁਰ ਗਏ ਕਰਹਾਲੀ ਸਮਾਣਿਓਂ ਚੱਲ ਓਸ ਥਾਂ ਦੁਪਹਿਰ ਗੁਜਾਰ ਭਾਈ
ਓਥੋਂ ਜਾਇ ਚੀਕੇ ਪਿੰਡ ਲਾਇ ਡੇਰਾ ਰਾਤ ਕੱਟਦੇ ਗੁਰ ਅਵਤਾਰ ਭਾਈ
ਸੇਵਾ ਕੀਤੀ ਮਸੰਦ †ਗਲੌਰੇ ਨੇ ਆ ਗੁਰ ਆਪਣੇ ਘਰ ਉਤਾਰ ਭਾਈ
ਦੜਪ ਦੇਸ ਦੀ ਸੰਗਤ ਦਿਨ ਓਸੇ ਪਿੱਛੇ ਆਈ ਵੱਡੇ ਪੰਧ ਮਾਰ ਭਾਈ
ਪਿਆਸੇ ਦਰਸ਼ਨਾਂ ਦੇ ਗੁਰ ਢੂੰਢ ਅੰਦਰ ਲੱਗੇ ਆਏ ਪਿੱਛੇ ਨਰ ਨਾਰ ਭਾਈ
ਕਰ ਦਰਸ਼ਨਾਂ ਤਾਈਂ ਨਿਹਾਲ ਹੋਏ ਭੇਟਾ ਰੱਖੀਆਂ ਨਾਲ ਪਯਾਰ ਭਾਈ
ਗੁਰ ਖੁਸ਼ੀ ਹੋਇ ਪ੍ਰੀਤ ਸਿੱਖਾਂਦੀ ਤੇ ਜਨਮ ਮਰਨ ਦਿੱਤੇ ਦੁੱਖ ਟਾਰ ਭਾਈ
ਗੁਰ ਮੋੜ ਸੰਗਤ ਤਈਂ ਰਹੇ ਪਿੱਛੇ ਸਿੱਖ ਨਾਲ ਹੀ ਹੋਇ ਤਯਾਰ ਭਾਈ
ਚੱਲ ਚੀਕਿਓਂ ਗੁਰੂ ਜੀ ਗਏ ਕਰੱਹੈ ਡੇਰਾ ਜਾ ਲਾਯਾ ਪਿੰਡੋਂ ਬਾਹਰ ਭਾਈ
ਆਯਾ ਮਿਲਨ ਮਸੰਦ ਨ ਲੈ ਭੇਟਾ ‡ਰੂਪਾ ਨਾਮ ਜਿਸਦਾ ਬੁਰਯਾਰ ਭਾਈ
ਭੱਗੂ ਜੱਟ ਨੇ ਗੁਰਾਂ ਦੀ ਕਰੀ ਸੇਵਾ ਖੁਸ਼ ਓਸਤੇ ਹੋਇ ਕਰਤਾਰ ਭਾਈ
ਓਹਨੂੰ ਦੇ ਰੁਪਯਾਂ ਦਾ ਇੱਕ ਬਦਰਾ ਕਹਯਾ ਇੱਕ ਥਾਂ ਖੂਹ ਉਸਾਰ ਭਾਈ
ਗਿਰਦ ਓਸਦੇ ਬਾਗ਼ ਲਵਾ ਕਰਕੇ ਏਥੇ ਚੰਗੀ ਬਨਾਈਂ ਬਹਾਰ ਭਾਈ

---

†ਗਲੌਰਾ ਗੁਰੂ ਘਰ ਦੀ ਭੇਟ ਉਗਰਾਹ ਕੇ ਆਪਹੀ ਖਾ ਛਡਦਾ ਸੀ, ਨ ਤਾਂ ਗੁਰੂ ਘਰ ਪੁਚਾਂਦਾ ਤੇ ਨ ਸੰਗਤ ਨੂੰ ਖੁਲਾਂਦਾ।ਜਦ ਗੁਰੂ ਜੀ ਓਥੇ ਗਏ ਤਾਂ ਆਖਯਾ ਗਲੌਰਿਆ, ਇਹ ਪਦਾਰਥ ਪਚਨਾ ਔਖਾ ਹਈ।ਓਸਨੇ ਕੁਝ ਪਰਵਾਹ ਨ ਕੀਤੀ, ਪਰ ਥੋੜ੍ਹੇ ਹੀ ਦਿਨਾਂ ਪਿੱਛੋਂ ਇਕ ਚਾਲਾਕ ਬਾਹਮਣੀ ਨੇ ਦੌਲਤ ਨੂੰ ਉੱਲੀ ਨ ਖਾਜਾਵੇ,ਇਹ ਆਖਕੇ ਓਸਦੀ ਤੀਵੀਂ ਪਾਸੋਂ ਓਹ ਸਾਰੀਦੌਲਤ ਕੋਠੇ ਤੇ ਸੁਕਣੀ ਪਵਾ ਦਿੱਤੀ ਤੇ ਨਜ਼ਰ ਬਚਾਕੇ ਝੋਲੀਆਂ ਭਰ ਭਰ ਆਪਣੇ ਘਰ ਲੈ ਗਈ ਜਦ ਗਲੌਰੇ ਦੀ ਤੀਵੀਂ ਨੇ ਫੇਰ ਓਹਨਾਂ ਭਾਂਡਿਆਂ ਵਿੱਚ ਪਾਈ ਤਾਂ ਬਹੁਤ ਘੱਟ ਹੋਈ ਤਾਂ ਓਸ ਬਾਹਮਣੀ ਤੋਂ ਪੁਛਿਆ, ਓਸ ਚਾਲਾਕ ਨੇ ਆਖਿਆ ਕਿ ਅਜੇ ਤਾਂ ਏਤਨੀ ਰਹਿ ਗਈ ਹੈ। ਜੇ ਹੋਰ ਥੋੜਾ ਚਿਰ ਨ ਸੁਕਦੀ ਤਾਂ ਉੱਲੀ (ਜੰਗਾਲ) ਸਾਰੀ ਨੂੰ ਹੀ ਖਾਜਾਂਦੀ। ਗਲੌਰੇ ਘਰ ਆਕੇ ਜਦ ਗੱਲ ਸੁਣੀ ਤਾਂ ਬਾਹਮਣੀ ਦੀ ਚਲਾਕੀ ਸਮਝਕੇ ਓਸਦੇ ਖਸਮ ਤੋਂ ਦੌਲਤ ਮੰਗੀ ਤਾਂ ਦੋਵੇਂ ਲੜ ਪਏ ਤੇ ਮਰ ਗਏ, ਮਗਰੋਂ ਗਲੌਰੇ ਦੀ ਤੀਵੀਂ ਨੇ ਰਹਿੰਦਾ ਧਨ ਬਦਮਾਸ਼ੀ ਵਿਚ ਉਡਾ ਛਡਿਆ। ਸੱਚ ਹੈ ਸ਼ੇਰਨੀ ਦਾ ਦੁੱਧ ਸੋਨੇ ਦੇ ਭਾਂਡੇ ਵਿਚ ਹੀ ਟਿਕਦਾ ਹੈ।

‡ ਰੂਪੇ ਨੂੰ ਛੇਵੇਂ ਗੁਰੂ ਜੀ ਓਸ ਦੇਸ ਦਾ ਮਸੰਦ ਬਣਾ ਗਏ ਸਨ, ਓਸ ਹੰਕਾਰੀ ਨੇ ਗੁਰੂ ਜੀ ਦੀ ਕੁਝ ਸੇਵਾ ਨ ਕੀਤੀ ਤੇ ਬੋਹਾਨਾ ਲਾਯਾ ਕਿ ਜੇ ਮੈਂ ਤੁਹਾਡੇ ਨਾਲ ਮੇਲ ਕਰਾਂ ਤਾਂ ਤੁਰਕ ਮੈਨੂੰ ਫਾਹੇ ਦੇਕੇ ਮਾਰ ਦੇਣਗੇ,ਗੁਰੂ ਜੀ ਤਾਂ ਹਰਖ ਸੋਗ ਬਿਨਾਂ ਅਗਾਂਹ ਚਲੇ ਗਏ, ਪਰ ਓਸ ਦੀ ਭਾਵਨਾ ਅਨੁਸਾਰ ਓਸਨੂੰ ਫਾਂਸੀ ਹੀ ਮਿਲੀ, ਨੀਤ ਦਾ ਫਲ।

ਆਪ ਗਏ ਪਹੋਏ ਕਰਤਾਰ ਸਿੰਘਾ ਰਾਹੀਂ ਸੈਂਕੜੇ ਜੀਵਾਂ ਨੂੰ ਤਾਰ ਭਾਈ

(ਪਹੋਏ ਤੋਂ ਚੱਲ ਕਨੌੜ ਪਿੰਡ ਵਿੱਚ ਜੋਗੀ ਨੂੰ ਤਾਰਨਾ)

ਜਾ ਕਰ ਅਸ਼ਨਾਨ ਸੁਰੱਸ੍ਵਤੀ ਤੇ ਆਖ ਸੰਗਤ ਪਿਛਾਂ ਮੁੜਾਈ ਗੁਰ ਜੀ
ਓਥੋਂ ਚੱਲ ਰਹੇੜੇ ਉੱਤਰੇ ਜਾ ਸਿੱਖੀ ਦੇ ਉਪਦੇਸ਼ ਤਰਾਈ ਗੁਰ ਜੀ
ਲੱਖਨ ਮਾਜਰੇ ਰੋਹਤਕ ਹੁੰਦੇ ਹੋਏ ਗਏ ਤਾਰ ਬੇਅੰਤ ਲੁਕਾਈ ਗੁਰ ਜੀ
ਡੇਰਾ ਬਾਹਰ ਕਨੌੜ ਦੇ ਜਾ ਲਾਯਾ ਛੱਬ ਦੇਉਤਿਆਂਵਾਲੀ ਦਿਖਾਈ ਗੁਰ ਜੀ
ਉੱਤੇ ਬਾਉਲੀ ਦੇ ਇੱਕ ਰਹੇ ਜੋਗੀ ਸੋਭਾ ਕਿਸੇ ਪਾਸੋਂ ਸੁਣ ਪਾਈ ਗੁਰ ਦੀ
ਆਯਾ ਚੱਲਕੇ ਦਰਸ ਦੀਦਾਰ ਕਰਨੇ ਉਹਦੇ ਸ਼ਾਂਤੀ ਚਿੱਤ ਵਰਤਾਈ ਗੁਰ ਜੀ
ਲੈ ਬ੍ਰਹਮ ਗਯਾਨ ਨਿਹਾਲ ਹੋਯਾ ਮੋਹ ਮਮਤਾ ਤੁਰਤ ਮਟਾਈ ਗੁਰ ਜੀ
ਹਠ ਯੋਗ ਛੁਡਾ ਕਰਤਾਰ ਸਿੰਘਾ ਸਹਿਜ ਜੋਗ ਦੀ ਰੀਤ ਸਿਖਾਈ ਗੁਰ ਜੀ

(ਸਤਿਗੁਰੂ ਜੀ ਨੇ ਆਗਰੇ ਜਾ ਉੱਤਰਨਾ)

ਗੁਰ ਦਿੱਲੀ ਦਾ ਰਾਸਤਾ ਛੱਡ ਕਰਕੇ ਸਿੱਧੇ ਆਗਰੇ ਦੇ ਵੱਲ ਜਾਂਵਦੇ ਨੇ

ਵਿਚ ਸ਼ਹਿਰ ਦੇ ਜਾਇਕੇ ਲਾਇ ਡੇਰਾ ਭਾਗਵੰਤੀ *ਮਾਈ ਨੂੰ ਤਰਾਵੰਦੇ ਨੇ
ਓਹ ਚਿਰਾਂ ਦੀ ਪਈ ਉਡੀਕਦੀ ਸੀ ਪੂਰਨ ਓਸਦੀ ਆਸ ਕਰਾਵੰਦੇ ਨੇ
ਦੂਜਾ †ਹਸਨਅਲੀ ਨਿੱਤ ਯਾਦਕਰਦਾਇਹਨਾਂਦੋਹਾਂ ਬਦਲੇਏਧਰ ਆਵੰਦੇ ਨੇ
ਦੋ ਦਿਨ ਗੁਜ਼ਾਰਕੇ ‡ਸ਼ਹਿਰ ਅੰਦਰ ਤੀਜੇ ਦਿਨ ਡੇਰਾ ਬਾਹਰ ਪਾਵੰਦੇ ਨੇ
ਭਾਣੇ ਆਪਣੇ ਵਿੱਚ ਕਰਤਾਰ ਸਿੰਘਾ ਖੇਲ ਸਤਿਗੁਰ ਇਉਂ ਰਚਾਵੰਦੇ ਨੇ

( ਇੱਕ ਅਯਾੱਲੀ ਨੂੰ ਗੁਰੂ ਜੀ ਨੇ ਮਠਿਆਈ ਲੈਣ ਸ਼ਹਿਰ ਵਿਚ ਭੇਜਣਾ )

ਸ਼ਹਿਰੋਂ ਬਾਹਰ ਉਜਾੜ ਦੇ ਵਿਚ ਜਾਕੇ ਡੇਰਾਸਤਿਗੁਰਾਂ ਨੇ ਹੈਸੀ ਲਾਇਆ ਜੀ
ਸਮਾ ਰਿਹਾ ਥੋੜ੍ਹਾ ਦਿੱਲੀ ਜਾਣ ਅੰਦਰ ਝੱਟ ਪ੍ਰਗਟ ਹੋ ਜਾਵਣਾ ਚਾਹਿਆ ਜੀ
ਓਥੇ ਆੱਜੜੀ ਇੱਕ ਸੀ ਨਜ਼ਰ ਆਯਾ ਓਹਨੂੰ ਸਤਿਗੁਰਾਂ ਪਾਸ ਬੁਲਾਇਆ ਜੀ
ਹੱਥੋਂ ਲਾਹਕੇ ਮੁੰਦਰੀ ਤੁਰਤ ਦਿੱਤੀ ਤੇ ਦੁਸ਼ਾਲਾ ਭੀ ਹੱਥ ਫੜਾਇਆ ਜੀ
ਕਹਿੰਦੇ ਜਾਹ ਮਠਿਆਈ ਲਿਆ ਦਿਹ ਤੂੰ ਪੱਲੇ ਬੰਨ੍ਹ ਦੁਸ਼ਾਲੇ ਸੁਣਾਇਆ ਜੀ
ਭਾਵੇਂ ਵੇਖ ਕੇ ਸਿੱਖ ਹੈਰਾਨ ਹੋਏ ਚੁੱਪ ਰਹੇ ਨ ਬੋਲਨਾ ਭਾਇਆ ਜੀ
ਜਾਣ ਗਏ ਗੁਰੂ ਕੁਝ ਖੇਲ ਕਰਸਨ ਸ਼ਹਿਰ ਵੱਲ ਅੱਯਾਲ ਓਹ ਧਾਇਆ ਜੀ
ਜਾਂ ਗਿਆ ਦੁਕਾਨ ਹਲਵਾਈ ਦੀ ਤੇ ਦੇਕੇ ਮੁੰਦਰੀ ਇਉਂ ਜਤਾਇਆ ਜੀ
ਪੱਲੇ ਬੰਨ੍ਹ ਦਿਹ ਇਹਦੇ ਮਠਾਈ ਤਾਈਂ ਕੱਢ ਓਹ ਦੁਸ਼ਾਲਾ ਰਖਾਇਆ ਜੀ
ਓਹ ਵੇਖਕੇ ਬੜਾ ਹੈਰਾਨ ਹੋਯਾ ਇਹ ਚੁਰਾਕੇ ਕਿਤੋਂ ਲਿਆਇਆ ਜੀ
ਚੀਜ਼ਾਂ ਦੋਇ ਬੇ ਕੀਮਤੀ ਨਜ਼ਰ ਆਵਨ ਓਸ ਸੱਦ ਕੋਤਵਾਲ ਫੜਾਇਆ ਜੀ
ਜਦੋਂ ਪੁੱਛਿਆ ਕਿੱਥੋਂ ਲਿਆਯਾ ਤੂੰ ਡਰ ਗਿਆ ਜ਼ਰਾ ਧਮਕਾਇਆ ਜੀ
ਕਹਿੰਦਾ ਇੱਕ ਅਮੀਰ ਨੇ ਦਿੱਤੀਆਂ ਨੇ ਵਿਚ ਜੰਗਲ ਹੈ ਕਿਤੋਂ ਆਇਆ ਜੀ
ਓਹ ਤੁਰਤ ਹੀ ਓਸਦੇ ਨਾਲ ਹੋਯਾ ਜਾ ਕੇ ਦਰਸ਼ਨ ਗੁਰਾਂ ਦਾ ਪਾਇਆ ਜੀ
ਜਦ ਪੁੱਛਿਆ ਨਾਮ ਤੇ ਥਾਉਂ ਉਸਨੇ ਪੂਰਾ ਪਤਾ ਸਤਿਗੁਰਾਂ ਲਖਾਇਆ ਜੀ
ਓਸ ਵੇਖ ਅਕਾਲ ਦੀ ਜੋਤ ਤਾਈਂ ਰਿਦੇ ਸੁੱਧ ਹੋ ਸੀਸ ਨਵਾਇਆ ਜੀ
ਗੁਰਾਂ ਆੱਖਿਆ ਰੋਜ਼ ਤੂੰ ਯਾਦ ਕਰਦਾ ਦਿਲੋਂ ਲੈਣ ਇਨਾਮ ਲਲਚਾਇਆ ਜੀ

*ਮਾਈ ਭਾਗਵੰਤੀ ਨੇ ਕੱਪੜਾ ਬਨਾਕੇ ਰਖਿਆ ਹੋਯਾ ਸੀ ਤੇ ਹਮੇਸ਼ਾਂ ਯਾਦ ਕਰਦੀ ਰਹਿੰਦੀ ਸੀ ਕਿ ਸਤਿਗੁਰ ਕਿਰਪਾ ਕਰਨ ਤਾਂ ਏਥੇ ਆਕੇ ਇਹ ਬਸਤਰ ਪਹਿਨਣ।

†ਹਸਨ ਅਲੀ ਕੋਤਵਾਲ ਸੀ ਤੇ ਚਾਹੁੰਦਾ ਸੀ ਕਿ ਜਿਹੜਾ ਇਨਾਮ ਸਤਿਗੁਰਾਂ ਦੇ ਫੜਨ ਵਾਲੇ ਨੂੰ ਬਾਦਸ਼ਾਹ ਨੇ ਦੇਣਾ ਹੈ,ਜੇ ਗੁਰ ਕ੍ਰਿਪਾ ਕਰਨ ਤਾਂ ਓਹ ਮੈਨੂੰ ਹੀ ਦਵਾਨ। ਭਾਈ ਗਜਾਨ ਸਿੰਘ ਜੀ ਨੇ ਲਿਖਿਆ ਹੈ ਕਿ ਹਸਨ ਅਲੀ ਸਯਦ ਸੀ ਤੇ ਓਸ ਬੱਕਰੀਆਂ ਵਾਲੇ ਦਾ ਦਾਦਾ ਸੀ ਤੇ ਓਹ ਇਹ ਆਖਦਾ ਹੁੰਦਾ ਸੀ ਕਿ ਜੇ ਹਿੰਦ ਦਾ ਪੀਰ ਜ਼ਾਹਰਾ ਪੀਰ ਹੈ ਤਾਂ ਬਾਦਸ਼ਾਹੀ ਇਨਾਮ ਮੈਨੂੰ ਦਿਵਾਵੇ।

‡ ਜਿੱਥੇ ਸ਼ਹਿਰ ਵਿੱਚ ਗੁਰੂ ਉੱਤਰੇ ਸਨ ਓਥੇ ਹੁਣ ਗੁਰਦਵਾਰਾ ਹੈ।

ਸਾਨੂੰ ਫੜਕੇ ਦਿੱਲੀ ਪੁਚਾ ਦਿਹ ਤੂੰ ਤੇ ਇਨਾਮ ਲੈ ਲੈ ਫੁਰਮਾਇਆ ਜੀ
ਓਹ ਆਖਦਾ ਗੁਰੂ ਜੀ ਤੋਬਾ ਮੇਰੀ ਇਉਂ ਹੁਣ ਨ ਕਰਾਂ ਠਹਿਰਾਇਆ ਜੀ
ਤੁਸੀਂ ਵਲੀ ਖੁਦਾਇ ਦੇ ਰੂਪ ਸਾਈਂ ਹੈ ਬਿਅਦਬੀ ਕਹਿਰ ਖ਼ੁਦਾਇਆ ਜੀ
ਗੁਰਾਂ ਅੱਖਿਆ ਦਿੱਲੀ ਜ਼ਰੂਰ ਜਾਣਾ ਤੂੰ ਇਨਾਮ ਲੈ, ਲੈ ਸਮਝਾਇਆ ਜੀ
ਅੰਤ ਹੋ ਲਾਚਾਰ ਕਰਤਾਰ ਸਿੰਘਾ ਕਿਲ੍ਹੇਦਾਰ ਨੂੰ ਓਸ ਜਤਾਇਆ ਜੀ

(ਗੁਰੂ ਜੀ ਨੂੰ ਕਿਲ੍ਹੇਦਾਰ ਨੇ ਫੜਕੇ ਦਿੱਲੀ ਖਬਰ ਪੁਚਾਣੀ)

ਕੋਤਵਾਲ ਨੇ ਜਾ ਕਿਲ੍ਹੇਦਾਰ ਤਾਈਂ ਸਤਿਗੁਰਾਂ ਦੀ ਖ਼ਬਰ ਸੁਨਾਈ ਝਬਦੇ
ਓਸ ਤੁਰਤ ਗੁਰੂ ਜੀ ਦੇ ਪਕੜਨੇ ਨੂੰ *ਗਾਰਦ ਕਿਲ੍ਹੇ ਦੇ ਵਿਚੋਂ ਚੜ੍ਹਾਈ ਝਬਦੇ
ਸ਼ਾਹੀ ਹੁਕਮ ਦਿਖਾਲਕੇ ਗੁਰੂ ਜੀ ਨੂੰ ਚੱਲੋ ਕਿਲ੍ਹੇ ਅੰਦਰ ਜਤਲਾਈ ਝਬਦੇ
ਖੁਸ਼ੀ ਨਾਲ ਗੁਰ ਗਏ ਕਰਤਾਰ ਸਿੰਘਾ ਦਿੱਲੀ ਓਸਨੇ ਖਬਰ ਪੁਚਾਈ ਝਬਦੇ

(ਸਤਿਗੁਰੂ ਜੀ ਨੇ ਆਗਰੇ ਤੋਂ ਦਿੱਲੀ ਪਹੁੰਚਨਾ)

ਖਬਰ ਆਗਰੇ ਤੋਂ ਦਿੱਲੀ ਜਾਇ ਪਹੁੰਚੀ ਬਾਦਸ਼ਾਹ ਅਲਹਮਦ ਸੁਨਾਯਾ ਜੀ
ਕਰ ਨਾਲ ਸਲਾਹ ਮੁਲਾਣਿਆਂ ਦੇ ਸਦਰਦੀਨ ਉਮਰਾਉ ਬੁਲਾਯਾ ਜੀ
ਕੁਝ †ਫ਼ੌਜ ਲੈ ਜਾਹ ਤੂੰ ਆਗਰੇ ਨੂੰ ਓਥੋਂ ਗੁਰੂ ਨੂੰ ਲਿਆ ਫੁਰਮਾਯਾ ਜੀ
ਨਾਲ ਅਦਬ ਦੇ ਪਾਸ ਪਹੁੰਚਾ ਮੇਰੇ ਲੈਕੇ ਹੁਕਮ ਅਮੀਰ ਓਹ ਧਾਯਾ ਜੀ
ਜਾ ਕੇ ਹੁਕਮ ਸੁਨਾਯਾ ਬਾਦਸ਼ਾਹ ਦਾ ਗੁਰਾਂ ਤੁਰਤ ਤਯਾਰਾ ਵਜਾਯਾ ਜੀ
ਗੁਰ ਪਾਲਕੀ ਸਿੱਖਾਂ ਨੂੰ ਰਥ ਅੰਦਰ ਸਦਰ ਦੀਨ ਲੈ ਮੁੱਖ ਭਵਾਯਾ ਜੀ
ਚੱਲ ਮਨਜ਼ਲੋ ਮਨਜ਼ਲੀ ਆਨ ਦਿੱਲੀ ਡੇਰਾ ਸ਼ਹਿਰ ਦੇ ਬਾਹਰ ਲਗਾਯਾ ਜੀ
ਬਾਦਸ਼ਾਹ ਦੇ ਤਾਈਂ ਰਪੋਟ ਪਹੁੰਚੀ ਏਥੇ ਹਿੰਦ ਦਾ ਪੀਰ ਹੈ ਆਯਾ ਜੀ
ਸ਼ਾਹ ਮਸ਼ਵਰਾ ਲੈਕੇ ਕਾਜ਼ੀਆਂ ਦਾ ਗੁਰਾਂ ਤਾਈਂ ਇਕ ‡ਥਾਂ ਉਤਰਾਯਾ ਜੀ
ਓਸ ਦਿਨ ਤੋਂ ਸਮਝ ਕਰਤਾਰ ਸਿੰਘਾ ਰਾਜ ਮੁਗਲਾਂ ਦਾ ਥਰਥਰਾਯਾ ਜੀ

(ਸਤਿਗੁਰਾਂ ਨੂੰ ਬਾਦਸ਼ਾਹ ਨੇ ਕਚਹਿਰੀ ਵਿੱਚ ਬੁਲਾਨਾ)

ਰਾਤ ਜਿਸਤਰਾਂ ਗੁਜਰੀ ਗੁਜਰ ਗਈ ਦਿਨ ਚੜ੍ਹਯਾ ਜਦੋਂ ਅਖ਼ੀਰ ਆਏ

---

*ਸਪਾਹੀਆਂ ਦੀ ਟੋਲੀ।

†ਬਾਦਸ਼ਾਹ ਨੂੰ ਖ਼ਤਰਾ ਸੀ ਕਿ ਗੁਰੂ ਹਰਿ ਗੋਬਿੰਦ ਸਾਹਿਬ ਨੇ ਬਵੰਜਾ ਰਾਜੇ ਜਹਾਂਗੀਰ ਦੀ ਕੈਦੋਂ ਛਡਾਏ ਸਨ,ਮਤ ਕਿਤੇ ਓਹ ਗੁਰੂ ਦੀ ਮੱਦਦ ਕਰਕੇ ਫਸਾਦ ਕਰਨ,ਪਰ ਇਹਨਾਂ ਹਿੰਦੂਆਂ ਪਾਸੋਂ ਕਿੱਥੋਂ ਇਹ ਆਸ ਸੀ।

‡ਜਿਸ ਘਰ ਵਿਚ ਸਤਿਗੁਰਾਂ ਨੂੰ ਓਹਨਾਂ ਨੇ ਉਤਾਰਿਆ ਸੀ,ਓਥੇ ਉਨ੍ਹਾਂ ਦੇ ਖਿਆਲ ਅੰਦਰ ਇਕ ਦੇਵ ਰਹਿੰਦਾਸੀਤੇਓਹ ਸਮਝਦੇ ਸਨਕਿਜਿਸਨੂੰਏਥੇਰਖਯਾ ਜਾਵੇ ਓਸਨੂੰ ਦੇਵਮਾਰਕੇਖਾਜਾਵੇਗਾ, ਪਰ ਸਤਿਗੁਰਾਂ ਅੱਗੇ ਦਤੇ ਦੇਵਾਂ ਦੀ ਕੀਹ ਵਟਕ ਸੀ

ਵਿਚ ਕਿਲ੍ਹੇ ਦੇ ਸ਼ਾਹੀ ਦੀਵਾਨ ਲੱਗਾ ਆਪੋ ਆਪਣੇ ਥਾਂ ਅਮੀਰ ਆਏ
ਕਾਜ਼ੀ ਮੁੱਲਾਂ ਭੀ ਆਇਕੇ ਹੋਇ ਕੱਠੇ ਬਾਦਸ਼ਾਹੀ ਦੇ ਥੰਮ੍ਹ ਵਜ਼ੀਰ ਆਏ
ਬੈਠਾ ਤਖ਼ਤ ਤੇ ਸ਼ਾਹ ਔਰੰਗ ਆ ਕੇ ਹੁਕਮ ਦੇਵੰਦਾ ਇਉਂ ਬੇ ਪੀਰ ਆਏ
ਜਾਉ ਹਿੰਦ ਦੇ ਪੀਰ ਨੂੰ ਲੈ ਆਵੋ ਤੁਰਤ ਚੱਲਕੇ ਦੋ ਮਸ਼ੀਰ ਆਏ
ਚੱਲੋ ਪੀਰ ਜੀ *ਹਜ਼ਰਤ ਸੱਦਦਾ ਹੈ ਬੈਠਾ ਤਖ਼ਤ ਉਤੇ ਆਲਮਗੀਰ ਆਏ
ਨਾਲ ਲੈਕੇ ਆਪਣੇ ਸਿੱਖ ਪੰਜੇ ਵਿੱਚ ਕਿਲ੍ਹੇ ਦੇ ਗੁਣੀ ਗਹੀਰ ਆਏ
ਚੌਂਕੀ ਸਜੀ ਸੀ ਤਖ਼ਤ ਦੇ ਪਾਸ ਨੇੜੇ ਬੈਠੇ ਤਿਸ ਪਰ ਗੁਰੂ †ਕਬੀਰ ਆਏ
ਫਿੱਕੇ ਤਾਰਿਆਂ ਵਾਂਗ ਸ਼ਰੱਈ ਪੈ ਗਏ ਜਦੋਂ ਸਾਮ੍ਹਣੇ ‡ਮਾਹਿ ਮੁਨੀਰ ਆਏ
ਮੁਗ਼ਲ ਚੁਗ਼ਲ ਦਾ ਰਾਜ ਕਰਤਾਰ ਸਿੰਘਾ ਗੁਰ ਚੱਲਕੇ ਕਰਨ ਅਖੀਰ ਆਏ

( ਸਤਿਗੁਰਾਂ ਨੇ ਬਾਦਸ਼ਾਹ ਤੋਂ ਪੁੱਛਣਾ )

ਬੜੀ ਧੀਰਜ ਤੇ ਨਾਲ ਹੌਸਲੇ ਦੇ ਸਤਿਗੁਰਾਂ ਨੇ ਬਚਨ ਸੁਣਾਯਾ ਏ
ਦਿੱਲੀ ਨਾਥ ਤੂੰ ਦੱਸ ਨਖੇੜ ਕਰਕੇ ਕਾਹਦੇ ਵਾਸਤੇ ਸਾਨੂੰ ਬੁਲਾਯਾ ਏ
ਕਈ ਵਾਰ ਤੂੰ ਅਹਿਦੀਏ ਹੈਨ ਭੇਜੇ ਅਸਾਂ ਦੱਸ ਕੀਹ ਤੇਰਾ ਗਵਾਯਾ ਏ
ਸਾਡੇ ਪਕੜਨੇ ਲਈ ਕਰਤਾਰ ਸਿੰਘਾ ਇਸ਼ਤਿਹਾਰ ਸਾਰੇ ਫਿਰਵਾਯਾ ਏ

( ਸ਼ਾਹ ਔਰੰਗਜ਼ੇਬ ਦਾ ਜਵਾਬ )

ਮੇਝਰਨੱਾਮਾ ਜੋ ਲਿਖ੍ਯਾ ਹਿੰਦੂਆਂ ਨੇ ਪਿਛੇ ਦੱਸਯਾ ਵਿੱਚ ਧਯਾਨ ਹੋਵੇ
ਅਸੀਂ ਹੋ ਜਾਂਗੇ ਮੁਸਲਮਾਨ ਆਪੇ ਜੇਕਰ ਗੁਰੂ ਪਹਿਲਾਂ ਮੁਸਲਮਾਨ ਹੋਵੇ
ਓਹ ਕਾਗਜ਼ ਰੱਖਕੇ ਗੁਰਾਂ ਅੱਗੇ ਨਾਲ ਆਪ ਭੀ ਨਰਮ ਜ਼ਬਾਨ ਹੋਵੇ
ਕਹਿੰਦਾ ਏਸ ਲਈ ਸੱਦਯਾ ਆਪ ਨੂੰ ਮੈਂ ਹੁਣ ਜਾਪਦਾ ਕੰਮ ਆਸਾਨ ਹੋਵੇ
ਜੇਕਰ ਦੀਨ ਨੂੰ ਆਪ ਕਬੂਲ ਕਰੋ ਮੁਸਲਮਾਨ ਸਾਰਾ ਹਿੰਦੁਸਤਾਨ ਹੋਵੇ
ਬਚ ਜਾਣ ਇਹ ਕਾਫਰ ਦੋਜ਼ਖਾਂ ਥੀਂ ਰੱਬ ਇਨ੍ਹਾਂ ਉਤੇ ਮਿਹਰਬਾਨ ਹੋਵੇ
ਨਹੀਂ ਕਾਫਰਾਂ ਲਈ ਬਹਿੱਸ਼ਤ ਲਿਖੀ ਸੁਣਯਾ ਆਪ ਨੇ ਵਿੱਚ ਕੁਰਾਨ ਹੋਵੇ
ਹੈ ਓਸ ਦੇ ਲਈ ਕਰਤਾਰ ਸਿੰਘਾ ਕਲਮਾ ਪੜ੍ਹੇ ਜੋ ਵਿੱਚ ਈਮਾਨ ਹੋਵੇ

(ਤਥਾ)

ਪਹਿਲਾਂ ਤੁਸੀਂ ਇਸਲਾਮ ਕਬੂਲਕਰੋ ਤੁਹਾਡੀ ਇੱਜ਼ਤ ਬੜੀ ਵਧਾ ਦਿਆਂਗਾ
ਜੋ ਕਹੋ ਸੋ ਦੇਣ ਨੂੰ ਹਾਂ ਹਾਜ਼ਰ ਤੇ ਅਮੀਰ ਕਬੀਰ ਬਨਾ ਦਿਆਂਗਾ
ਹਿੰਦੁਸਤਾਨ ਸਾਰਾ ਮੁਸਲਮਾਨ ਹੋ ਜਾਇ ਪੀਰ ਸਭਦੇ ਸਿਰ ਟਿਕਾ ਦਿਆਂਗਾ
ਮੁਰਸ਼ਦ ਆਪਣਾ ਥਾਪ ਕਰਤਾਰ ਸਿੰਘਾ ਸਾਰੀ ਖਲਕਤ ਤਈਂ ਝੁਕਾ ਦਿਆਂਗਾ

---

*ਹਜ਼ਰਤ ਬਾਦਸ਼ਾਹ ਨੂੰ ਆਖਦੇ ਸਨ। †ਕਬੀਰ–ਬੜੇ। ‡ਪੂਰਨ ਚੰਦ।

( ਉੱਤਰ ਸਤਿਗੁਰੂ ਜੀ ਵੱਲੋਂ )

ਬਾਦਸ਼ਾਹ ਇਨਸਾਫਦੇ ਤਖ਼ਤ ਬਹਿਕੇ ਨਹੀਂ ਮਜ਼੍ਹਬੀ ਜ਼ਿੱਦ ਰਖਾਣੀ ਚਾਹੀਏ
ਪਰਜਾ ਬਾਦਸ਼ਾਹ ਨੂੰ ਹੁੰਦੀ ਇੱਕ ਜੈਸੀ ਵਿੱਚ ਮਜ਼੍ਹਬੀ ਵਿੱਥ ਨ ਪਾਣੀ ਚਾਹੀਏ
ਮਾਂ ਬਾਪ ਸਮਾਨ ਸੁਲਤਾਨ ਹੁੰਦੇ ਪਰਜਾ ਬੇਟਿਆਂ ਵਾਂਗ ਵਧਾਣੀ ਚਾਹੀਏ
ਬਾਦਸ਼ਾਹ ਰਿਆਇਆ ਦੇ ਹੋਣ ਰੱਖੇ ਵਾੜ ਹੋ ਕੇ ਖੇਤੀ ਨ ਖਾਣੀ ਚਾਹੀਏ
ਮੁਸਲਮਾਨ ਹਿੰਦੂ ਰਈਯੱਤ ਹੈਨ ਤੇਰੀ ਬਾਪ ਬਣਕੇ ਗੋਦ ਖਿਡਾਣੀ ਚਾਹੀਏ
ਇੱਕੋ ਜੇਹੀ ਨਿਗ੍ਹਾ ਰੱਖ ਦੋਹਾਂ ਉੱਤੇ ਵੰਡ ਕਰਨੀ ਤੈਨੂੰ ਨ ਕਾਣੀ ਚਾਹੀਏ
ਹਿੰਦੂ ਰਈਯੱਤ ਬੱਕਰੀ ਹੱਥ ਤੇਰੇ ਛੁਰੀ ਜ਼ੁਲਮ ਦੀ ਨਹੀਂ ਚਲਾਣੀ ਚਾਹੀਏ
ਰੱਬ ਫ਼ਰਜ਼ ਵੱਡੇ ਤੇਰੇ ਲਾਇ ਜ਼ੁੱਮੇ ਪੂਰੀ ਕਾਰ ਇਨਸਾਫ ਨਿਭਾਣੀ ਚਾਹੀਏ
ਬਾਦਸ਼ਾਹ ਨੂੰ ਇੱਕ ਸਮਾਨ ਸਾਰੇ ਖੈਰ ਸਭਨਾਂ ਦੀ ਹੀ ਮਨਾਣੀ ਚਾਹੀਏ
ਫ਼ਾਨੀਤਖ਼ਤ ਤੇਬੈਠ ਕਰਤਾਰਸਿੰਘਾ ਸੱਚੀ ਸਲਤਨੱਤਨਹੀਂ ਭੁਲਾਣੀ ਚਾਹੀਏ

(ਤਥਾ)

ਹੈਨ ਹਿੰਦੂ ਭੀ ਰੱਬ ਨੇ ਕਰੇ ਪੈਦਾ ਦੂਜਾ ਹੋਰ ਕੋਈ ਸਿਰਜਨੇ ਹਾਰ ਨਾਹੀਂ
ਮੁਸਲਮਾਨ ਭੀ ਹੈਨ ਮਖਲੂਕ ਓਹਦੀ ਖ਼ਾਲਿਕ ਇਨ੍ਹਾਂਦਾ ਵੱਖ ਚਤਾਰ ਨਾਹੀਂ
ਜਿਵੇਂ ਬਾਪ ਨੂੰ ਪੁੱਤ ਪਿਆਰੇ ਸਾਰੇ ਓਹ ਸੱਕਦਾ ਕਿਸੇ ਨੂੰ ਮਾਰ ਨਾਹੀਂ
ਓਹਦੀ ਨਿਗ੍ਹਾ ਇੱਕੋ ਜਹੀ ਸਭਨਾਂ ਤੇ ਓਹਦਾ ਕਿਸੇ ਸੋਂ ਵੈਰ ਪਿਆਰ ਨਾਹੀਂ
ਤੂੰ ਹਿੰਦੂਆਂ ਤੇ ਕਰ ਜ਼ੁਲਮ ਨਾਹੀਂ ਡਰ ਰੱਬ ਦਾ ਦਿਲੋਂ ਵਸਾਰ ਨਾਹੀਂ
ਕੋਈ ਕਿਸੇ ਦੇ ਪੁੱਤ ਨੂੰ ਮਾਰਦਾ ਜੇ ਪਿਤਾ ਸੱਕਦਾ ਮੂਲ ਸਹਾਰ ਨਾਹੀਂ
ਆਪ ਚਾਹੇ ਉਹ ਤਾੜਨਾ ਕਰ ਲਵੇ ਪਰ ਦੂਸਰੇ ਦਾ ਅਖਤਯਾਰ ਨਾਹੀਂ
ਓਹਦੇ ਕਿਸੇ ਭੀ ਪੁੱਤ ਨੂੰ ਕੁਝ ਆਖੇ ਪਿਤਾ ਝੱਲ ਇਹ ਸੱਕਦਾ ਆਰ ਨਾਹੀਂ
ਓਸੇ ਤਰ੍ਹਾਂ ਤੂੰ ਮਾਰਦਾ ਹਿੰਦੂਆਂ ਨੂੰ ਚੰਗਾ ਸਮਝੇ ਤੈਨੂੰ ਕਰਤਾਰ ਨਾਹੀਂ
ਮੁਸਲਮਾਨ ਹਿੰਦੂ ਓਹਨੂੰ ਇੱਕੋ ਜੇਹੇ ਫਰਕ ਓਸਦੀ ਵਿੱਚ ਸਰਕਾਰ ਨਾਹੀਂ
ਮੁਸਲਮਾਨ ਬਹਿਸ਼ਤ ਦਾ ਹੱਕ ਰੱਖਨ ਕੱਢੂ ਹਿੰਦੂਆਂ ਨੂੰ ਕੋਈ ਬਾਹਰ ਨਾਹੀਂ
ਉੱਤੇ ਮਜ਼੍ਹਬਾਂ ਨਰਕ ਸ੍ਵਰਗ ਨਾਹੀਂ ਓਥੇ ਪੱਖ ਵਾਲੀ ਕੋਈ ਕਾਰ ਨਾਹੀਂ
ਅਮਲ ਵੇਖਕੇ ਨਰਕ ਸ੍ਵਰਗ ਮਿਲਨੇ ਪੱਖ ਧੜੇ ਦਾ ਓਥੇ ਵਿਹਾਰ ਨਾਹੀਂ
ਮੁਸਲਮਾਨ ਜੇਕਰ ਗੁਨ੍ਹਾਗਾਰ ਹੋਵੇ ਉਹ ਲੱਗਦਾ ਰੱਬ ਦਾ ਯਾਰ ਨਾਹੀਂ
ਜੇਕਰ ਹਿੰਦੂ ਕੋਈ ਚੰਗੇ ਅਮਲ ਕਰੇ ਓਹ ਦੋਜ਼ਖਾਂ ਦਾ ਸਜ਼ਾਵਾਰ ਨਾਹੀਂ
ਓਥੇ ਫੈਸਲੇ ਹੋਵਨੇ ਅਮਲਾਂ ਤੇ ਸ਼ਾਨ ਮਜ਼੍ਹਬੀ ਕੋਈ ਦਰਕਾਰ ਨਾਹੀਂ
ਤੈਥੋਂ ਪੁੱਜੇ ਤੇ ਭਲੇ ਚਲਾ ਰਸਤੇ ਲੋਕ ਕਰਨ ਗੁਨਾਹ ਦੀ ਕਾਰ ਨਾਹੀਂ

ਪਰ ਜ਼ਿੱਦ ਕਰਨੀ ਕਰਤਾਰ ਸਿੰਘਾ ਬਾਦਸ਼ਾਹ ਨੂੰ ਭਲੀ ਵਿਚਾਰ ਨਾਹੀਂ

(ਤਥਾ)

ਤੀਜੀ ਕਹੀ ਜੋ ਅਸਾਂ ਨੂੰ ਦੀਨ ਮੰਨੋ ਸੱਡੇ ਵੱਲੋਂ ਜਵਾਬ ਪਛਾਨ ਇੱਕੋ
ਦੀਨ ਮੰਨਯਾਂ ਇਕ ਕਰਤਾਰ ਦਾ ਏ ਸੱਡੇ ਲਈ ਹਿੰਦੂ ਮੁਸਲਮਾਨ ਇੱਕੋ
ਅਸੀਂ ਦੋਹਾਂ ਦਾ ਭਲਾ ਮਨਾਵਨੇ ਹਾਂ ਖ਼ਾਲਿਕ ਦੋਹਾਂ ਦਾ ਰੱਬ ਸਿਆਨ ਇੱਕੋ
ਕਲਮਾ ਪੜ੍ਹਯਾ ਹੈ ਸਤਿਨਾਮ ਵਾਲਾ ਸੱਚਾ ਜਿਸ ਦਾ ਨਾਮ ਜਹਾਨ ਇੱਕੋ
ਹੋਰ ਦੁਨੀਆਂ ਦੇ ਮਜ਼੍ਹਬ ਹੈਨ ਝੂਠੇ ਸੱਚਾ ਮਜ਼੍ਹਬ ਰਿਦੇ ਅੰਦਰ ਠਾਨ ਇੱਕੋ
ਵਿਚ ਰੱਬ ਦੇ ਹੁਕਮ ਕਰਤਾਰ ਸਿੰਘਾ ਸਦਾ ਚੱਲੇ ਮੰਨੇ ਭਗਵਾਨ ਇੱਕੋ

( ਤਥਾ )

ਚੋਥੀ ਬਾਤ ਜੋ ਪਾਂਵਦਾ ਲੋਭ ਸ਼ਾਹਾ ਸਾਨੂੰ ਨਹੀਂ ਹੈ ਲੋੜ ਅਮੀਰੀਆਂ ਦੀ
ਗੁਰੂ ਨਾਨਕ ਘਰ ਭਰਪੂਰ ਸਦਾ ਸਾਨੂੰ ਭੁੱਖ ਨ ਤੇਰੀਆਂ ਪੀਰੀਆਂ ਦੀ
ਧੁਰੋਂ ਮਿਲੀ ਹੈ ਧਰਮ ਦੀ ਬਾਦਸ਼ਾਹੀ ਸਾਨੂੰ ਲੋੜ ਨਾਹੀਂ ਆਲਮਗੀਰੀਆਂ ਦੀ
ਰੱਬ ਕਰੇ ਜੋ ਚਾਹੇ ਕਰਤਾਰ ਸਿੰਘਾ ਪੇਸ਼ ਜਾਇ ਨਾਹੀਂ ਤਦਬੀਰੀਆਂ ਦੀ

( ਤਥਾ )

ਕਹੇਂ ਹਿੰਦੂਆਂ ਦਾ ਮਜ਼੍ਹਬ ਹੈ ਝੂਠਾ ਕਾਫ਼ਰ ਆਖਕੇ ਪਿਆ ਬੁਲਾਵਨਾ ਏਂ
ਰੱਬ ਕਾਫ਼ਰਾਂ ਨੂੰ ਸੁੱਟੂ ਦੋਜ਼ਖ਼ੀਂ ਚਾ ਸੱਚਾ ਦੀਨ ਇਸਲਾਮ ਸੁਨਾਵਨਾ ਏਂ
ਬਾਦਸ਼ਾਹ ਨੱਹੀਓਂ ਮਜ਼੍ਹਬ ਕੋਈ ਸੱਚਾ, ਸੱਚਾ ਰੱਬ, ਤੂੰ ਭੇਦ ਨ ਪਾਵਨਾ ਏਂ
ਮਜ਼੍ਹਬ ਨਾਮ ਹੈ ਜੱਗ ਦੇ ਰਸਤਿਆਂ ਦਾ ਪਿਆ ਝੂਠ ਤੇ ਸੱ ਬਨਾਵਨਾ ਏਂ
ਘੜੀਆਂ ਘਾੜਤਾਂ ਹੈਨ ਸਿਆਨਿਆਂ ਨੇ ਰਲ ਜਗਤ ਬਿਹਾਰ ਚਲਾਵਨਾ ਏਂ
ਹੋਰ ਰੱਬ ਵਲੋਂ ਕੋਈ ਮਜ਼੍ਹਬ ਨਾਹੀਂ ਇਨ੍ਹਾਂ ਮਜ਼੍ਹਬਾਂ ਨਾਲ ਨ ਜਾਵਨਾ ਏਂ
ਜੋ ਅਮਲ ਜਹਾਨ ਦੇ ਵਿੱਚ ਕਰਦੇ ਓਹਨਾਂ ਉੱਤੇ ਹਸਾਬ ਮੁਕਾਵਨਾ ਏਂ
ਓਥੇ ਮਜ਼੍ਹਬੀ ਨਹੀਂ ਲਿਹਾਜ਼ ਕੋਈ ਕਰਮਾਂ ਕੀਤਿਆਂ ਦਾ ਫਲ ਖਾਵਨਾ ਏਂ
ਮੁਸਲਮਾਨ ਗੁਨਾਹ ਤੋਂ ਬਰੀ ਨਾਹੀਂ ਦੋਜ਼ਖ਼ ਹਿੰਦੂਆਂ ਨੂੰ ਨਹੀਂ ਪਾਵਨਾ ਏਂ
ਜਿਹੜਾ ਕਰੇ ਗਾ ਓਹੋ ਹੀ ਭਰੇ ਆਪੇ ਨਹੀਂ ਕਿਸੇ ਦਾ ਲਿਹਾਜ਼ ਤਕਾਵਨਾ ਏਂ
ਦੋਜ਼ਖ ਭਿਸ਼ਤ ਕੀਤੇ ਅਨੁਸਾਰ ਮਿਲਨੇ ਨ ਸਫਾਰਸ਼ਾਂ ਕੰਮ ਚਲਾਵਨਾ ਏਂ
ਸੱਚੀ ਵਿਚ ਦਰਗਾਹ ਕਰਤਾਰ ਸਿੰਘਾ ਪੱਖ ਧੜਾ ਨ ਕਿਸੇ ਰਖਾਵਨਾ ਏਂ

( ਤਥਾ )

ਜੇਕਰ ਇੱਕੋ ਹੀ ਦੀਨ ਮਨਜ਼ੂਰ ਹੁੰਦਾ ਰੱਬ ਹਿੰਦੂਆਂ ਤਈਂ ਬਨਾਂਦਾ ਨਾਹੀਂ
ਹਿੰਦੂ ਪਹਿਲਾਂ ਤੇ ਕੀਤਾ ਇਸਲਾਮ ਪਿਛੋਂ ਏਡੀ ਗਲਤੀ ਵਾਹਿਗੁਰੂ ਖਾਂਦਾ ਨਾਹੀਂ

ਜੇ ਕਰ ਹੁਨ ਭੀ ਚਾਹੇ ਸਮੇਟਨਾ ਓਹ ਅੱਖ ਝਮਕਨੇ ਦੀ ਦੇਰ ਲਾਂਦਾ ਨਾਹੀਂ
ਓਹ ਆਪ ਸਭੋ ਕੁਝ ਕਰ ਸੱਕੇ ਤੇਰੇ ਅੱਗੇ ਸਫ਼ਾਰਸ਼ਾਂ ਪਾਂਦਾ ਨਾਹੀਂ
ਕਰਨਾਜ਼ੁਲਮਰਿਆਇਆਨੂੰ ਦੁੱਖ ਦੇਨਾ ਇਹ ਰੱਬ ਤਾਈਂ ਮੂਲੋਂ ਭਾਂਦਾ ਨਾਹੀਂ
ਖ਼ਾਲਕ ਇੱਕ ਨੇ ਹੀ ਕਰੀ ਖਲਕ ਪੈਦਾ ਬੰਦਾ ਰੱਬ ਦਾ ਫਰਕ ਤਕਾਂਦਾ ਨਾਹੀਂ
ਇਕ ਨੂਰ ਥੀਂ ਹੋਯਾ ਜ਼ਹੂਰ ਸਾਰਾ ਦੂਜਾ ਕੋਈ ਬਨਾਂਦਾ ਤੁੜਾਂਦਾ ਨਾਹੀਂ
ਤੇਰੇ ਮੇਰੇ ਨ ਵੱਸ ਕਰਤਾਰ ਸਿੰਘਾ ਜ਼ੋਰ ਕਿਸੇ ਦਾ ਭੀ ਪੇਸ਼ ਜਾਂਦਾ ਨਾਹੀਂ

( ਔਰੰਗਜ਼ੇਬ )

ਬਾੱਬਾ ਨਾਨਕ ਸਾਹਿਬ ਤਾਂ ਮੁੱਢ ਤੋਂ ਹੀ ਬੁਰਾ ਹਿੰਦੂਆਂ ਤਾਈਂ ਸੁਨਾਂਦੇ ਰਹੇ
ਜਾ ਕੇ ਉਨ੍ਹਾਂ ਦੇ ਮੰਦਰਾਂ ਤੀਰਥਾਂ ਤੇ ਹੈਸਨ ਉਲਟ ਉਪਦੇਸ਼ ਕਰਾਂਦੇ ਰਹੇ
ਮੁਸਲਮਾਨਾਂ ਦੇ ਨਾਲ ਮਿਲਾਪ ਹੈਸੀ ਥਾਂ ਥਾਂ ਤੇ ਆਪ ਸਲ੍ਹਾਂਦੇ ਰਹੇ
ਗਏ ਮੱਕੇ ਮਦੀਨੇ ਦੀ ਜ਼ਿਆਰਤਾਂ ਨੂੰ ਮੇਲ ਨਾਲ ਫਕੀਰਾਂ ਰਖਾਂਦੇ ਰਹੇ
ਤੁਸੀਂ ਉਨ੍ਹਾਂ ਤੋਂ ਉਲਟ ਕਿਉਂ ਚੱਲਦੇ ਹੋ ਚੱਲੋ ਉਹ ਜੋ ਚਾਲ ਚਲਾਂਦੇ ਰਹੇ
ਸੱਡੇ ਵੱਡਿਆਂ ਨਾਲ ਕਰਤਾਰ ਸਿੰਘਾ ਵੱਡੇ ਆਪ ਦੇ ਪਿਆਰ ਵਧਾਂਦੇ ਰਹੇ

(ਸ੍ਰੀ ਸਤਿਗੁਰੂ ਜੀ)

ਘਰ ਸਤਿਗੁਰੂ ਦਾ ਨਿਰਪੱਖ ਸਦਾ ਪੱਖ ਧੜਾ ਨ ਮੂਲ ਸਮਾਯਾ ਕਿਧਰੇ
ਨਹੀਂ ਹਿੰਦੂਆਂ ਦੀ ਕੀਤੀ ਨਿੰਦਿਆਇ ਐਵੇਂ ਤੁਸਾਂ ਨੂੰ ਨਹੀਂ ਸਲਾਹਯਾ ਕਿਧਰੇ
ਦੋਹਾਂ ਧਿਰਾਂ ਦੀਆਂ ਭੁੱਲਾਂ ਕੱਢਦੇ ਰਹੇ ਨਹੀਂ ਜਾਲ ਫਰੇਬ ਦਾ ਲਾਯਾ ਕਿਧਰੇ
ਭਲਾ ਦੋਹਾਂ ਦਾ ਲੋੜਿਆ ਇੱਕ ਜਿਹਾ ਬੁਰਾ ਦੋਹਾਂ ਦਾ ਮੂਲ ਨ ਚਾਹਯਾ ਕਿਧਰੇ
ਤੀਰਥ ਹਿੰਦੂਆਂ ਦਾ ਮੱਕਾ ਮੋਮਨਾਂ ਦਾ ਇਕ ਜਹੇ ਹੀ ਫਰਕ ਨ ਪਾਯਾ ਕਿਧਰੇ
ਮੇਲ ਸੱਚ ਦੇ ਨਾਲ ਕਰਤਾਰ ਸਿੰਘਾ ਸਤਿਗੁਰਾਂ ਨੂੰ ਝੂਠ ਨ ਭਾਯਾ ਕਿਧਰੇ

(ਔਰੰਗਜ਼ੇਬ)

ਜੇਕਰ ਇੱਕ ਤੁਸੀਂ ਮੁਸਲਮਾਨ ਹੋਵੋ ਲੱਖਾਂ ਹਿੰਦੂਆਂ ਦੀ ਬਚ ਜਾਨ ਰਹਿਸੀ
ਤੁਹਾਡੇ ਪਿੱਛੇ ਹੈ ਮਿਟਦਾ ਦੁੱਖ ਸਾਰਾ ਯਾਦ ਪਰਉਪਕਾਰ ਜਹਾਨ ਰਹਿਸੀ
ਨਹੀਂ ਤਾਂਸ਼ਰ੍ਹਾਦਾਹੁਕਮ ਹੈਨਿਕਲਚੁੱਕਾਕਾਫ਼ਰ ਵਿਚਨਾਹੀਂ ਹਿੰਦੁਸਤਾਨ ਰਹਿਸੀ
ਏਥੇ ਦੁਖੀ ਅੱਗੇ ਪੈਨ ਦੋਜ਼ਖੀਂ ਜਾ ਤੰਗ ਕਾਫ਼ਰਾਂ ਦੀ ਸਦਾ ਜਾਨ ਰਹਿਸੀ
ਮੈਨੂੰ ਆਂਵਦਾ ਹੈ ਦਿਲੋਂ ਤਰਸ ਭਾਰਾ ਪੈਨ ਦੋਜ਼ਖੀਂ ਨ ਅਰਮਾਨ ਰਹਿਸੀ
ਕੁਝ ਮੇਰਾ,ਤੁਹਾਡਾ ਉਪਕਾਰ ਹੋ ਜਾਇ ਨਹੀਂ ਤਾਂ ਕਾਫ਼ਰਾਂ ਹਾਲ ਵੈਰਾਨ ਰਹਿਸੀ
ਜੇਕਰ ਸੁਲ੍ਹਾ ਸਫ਼ਾਈ ਦੇ ਨਾਲ ਮੰਨੋ ਹਰ ਇਕ ਤਾੱਬੇ ਮੁਸਲਮਾਨ ਰਹਿਸੀ
ਮੇਰੇ ਪੀਰ ਬਣੋ ਝੁਕੇ ਦੇਸ ਸਾਰਾ ਮੁਲਕ ਵਿਚ ਬਨਯਾਂ ਵੱਡਾ ਸ਼ਾਨ ਰਹਿਸੀ

ਯਾਂ ਤੇ*ਅਜ਼ਮਤ ਕੁਝ ਦੇਖਾਲ ਦੇਵੇ ਤਾਂ ਭੀ ਥੋੜ੍ਹਾ ਬਹੁਤਾ ਬਣਯਾ ਮਾਨ ਰਹਿਸੀ
ਨਹੀਂ ਤਾਂ ਕਤਲ ਕਰਾਵਾਂਗਾ ਹੁਕਮ ਦੇਕੇ ਦੁਨੀਯਾਂ ਵਿੱਚਨਨਾਮਨਸ਼ਾਨ ਰਹਿਸੀ
ਮੋਮਨ ਹਿੰਦੂਆਂ ਨੂੰ ਜ਼ੋਰ ਨਾਲ ਕਰਾਂ ਇੱਕੋ ਮਜ਼੍ਹਬ ਜਹਾਨ ਪਛਾਨ ਰਹਿਸੀ
ਨ ਕਰ ਹੰਕਾਰ ਕਰਤਾਰ ਸਿੰਘਾ ਤੇਰਾ ਆਪ ਹੀ ਨਹੀਂ ਗੁਮਾਨ ਰਹਿਸੀ

(ਸਤਿਗੁਰੂ ਜੀ)

ਤੇਰੇ ਹੱਥ ਨਹੀਂ ਦੋਜ਼ਖ ਭਿਸ਼ਤ ਫੜਯਾ ਨ ਤੂੰ ਹਿੰਦੂਆਂ ਦਾ ਭਲਾ ਚਾਹਵੰਦਾ ਹੈਂ
ਤੂੰ ਤਾਂ ਮਜ਼੍ਹਬੀ ਜ਼ਿੱਦ ਨੂੰ ਫੜੀ ਬੈਠਾ ਗੱਲਾਂ ਕਰ ਫਰੇਬ ਸੁਨਾਵੰਦਾ ਹੈਂ
ਤੂੰ ਹਿੰਦੂਆਂ ਨੂੰ ਕੀਹ ਬਚਾਵਨਾ ਏਂ ਟੁਰਿਆ ਦੋਜ਼ਖਾਂ ਨੂੰ ਆਪ ਜਾਵੰਦਾ ਹੈਂ
ਅੱਗੇ ਕਈ ਤੇਰੇ ਜਹੇ ਹੋਇ ਜ਼ਾਲਮ ਨਾਮ ਉਨ੍ਹਾਂ ਦੇ ਵਿੱਚ ਲਿਖਾਵੰਦਾ ਹੈਂ
ਦੁਨੀਆਂ ਮਾਰਦੇ ਆਪ ਹੀ ਮਰ ਗਏ ਤੂੰ ਭੀ ਝੂਠੇ ਹੀ ਬਾਜ਼ੂ ਫੈਲਾਵੰਦਾ ਹੈਂ
ਨਾਮਵਰੀ ਦੇ ਲਾਲਚ ਵਿੱਚ ਫਸਿਓਂ ਨਾਲ ਸਾਨੂੰ ਭੀ ਪਿਆ ਫਸਾਵੰਦਾ ਹੈਂ
ਸਾਨੂੰ ਲੋੜ ਨ ਪੀਰੀ ਅਮੀਰੀ ਦੀ ਏ ਬਾਰ ਬਾਰ ਕਾਨੂੰ ਲੋਭ ਪਾਵੰਦਾ ਹੈਂ
ਕਰਾਮਾਤ ਖੁਦਾ ਦੀ ਰਜ਼ਾ ਹੀ ਹੈ ਵਰਤ ਰਹੇਗੀ ਕਿਉਂ ਘਬਰਾਵੰਦਾ ਹੈਂ
ਹਿੰਦ ਧਰਮ ਤੇਰੇ ਪਾਸੋਂ ਬਚ ਰਹਿਸੀ ਜ਼ੋਰ ਹੋਰ ਲਾ ਅੱਗੇ ਭੀ ਲਾਵੰਦਾ ਹੈਂ

*ਅਜ਼ਮਤ ਅਥਵਾ ਕਰਾਮਾਤ।

ਤੇਰੇ ਜ਼ੁਲਮ ਦੀ ਕੂਕ ਦਰਗਾਹ ਪਹੁੰਚੀ ਤੂੰ ਗਰੀਬਾਂ ਨੂੰ ਜਿਹੜਾ ਸਤਾਵੰਦਾ ਹੈਂ
†ਰੱਖਿਆ ਦੇਸ ਤੇ ਧਰਮ ਦਾ ਪ੍ਰਗਟ ਪਿਆ ਫਲ ਦੇਊ ਜੋ ਕਰਮ ਕਮਾਵੰਦਾ ਹੈਂ
ਕਰੂ ਦੂਹ ਤੋਂ ਤਿੰਨ ਕਰਤਾਰ ਸਿੰਘਾ ਤੂੰ ਦੂਹ ਤੋਂ ਇੱਕ ਕਰਾਵੰਦਾ ਹੈਂ

( ਔਰੰਗਜ਼ੇਬ )

ਸੱਚੇ ਸੁਖਨ ਨਿਰਭੈ ਸੁਣ ਗੁਰੂ ਜੀ ਤੋਂ ਦਿਲੋਂ ਹੌਂਸਲੇ ਦਾ ਡੋਲ ਗਿਆ ਬੇੜਾ
ਛਾ ਗਿਆ ਸਚਾਈ ਦਾ ਡਰ ਹਿਰਦੇ ਉਤੋਂ ਲੱਗ ਪਿਆ ਝੂੱਠਾ ਕਰਨ ਝੇੜਾ
ਤੁਰਕ ਕਰਾਂਗਾ ਹਿੰਦ ਨੂੰ ਜ਼ੋਰ ਦੇ ਕੇ ਬਚ ਰਹੇਗਾ ਨ ਮੈਥੋਂ ਇੱਕ ਖੇੜਾ
ਕਰਾਂ ਦੂਹ ਤੋਂ ਇੱਕ ਕਰਤਾਰ ਸਿੰਘਾ ਦੱਸੋ ਦੂੰਹ ਤੋਂ ਕਰੇਗਾ ਤਿੰਨ ਕਿਹੜਾ

( ਸਤਿਗੁਰੂ ਜੀ )

ਜਿਵੇਂ ਤੇਰੀ ਮਰਜੀ ਦੂਹ ਤੋਂ ਇੱਕ ਕਰਾਂ ਹੋਣ ਦੂਹ ਤੋਂ ਤਿੰਨ ਕਰਤਾਰ ਚਾਹੇ
ਤੂੰ ਕੌਣ ਤੇ ਕਿਸਤਰ੍ਹਾਂ ਮੇਟ ਸੱਕੇਂ ਹੋਇ ਸੋਈ ਜੋ ਪਰਵਰਦਗਾਰ ਚਾਹੇ
ਆਪੇ ਦਿੱਸ ਪਊ ਤਿੰਨ ਕਰਨ ਵਾਲਾ ਲੁਕ ਛਿਪ ਨ ਕਰਨ ਓਹ ਕਾਰ ਚਾਹੇ
ਕਾਹਲਾ ਪਉ ਨ ਤੂੰ ਕਰਤਾਰ ਸਿੰਘਾ ਲੇਖਾ ਹੋਵੇ ਜੋਈ ਸਿਰਜਨਹਾਰ ਚਾਹੇ

---

† ਸ੍ਰੀ ਗੁਰੂ ਗੋਬਿੰਦ ਸਿੰਘ ਜੀ।

(ਵਾਕ ਕਵੀ)

ਇਹੋ ਜਹੇ ਬਹੁਤੇ ਉੱਤਰ ਪ੍ਰਸ਼ਨ ਹੋਏ ਗੁਰੂ ਬਾਦਸ਼ਾਹ ਤੋਂ ਭੈ ਖਾਵੰਦੇ ਕਿਉਂ
ਜੋ ਸੱਚ ਸੀ ਸੱਚ ਸੁਨਾਇ ਦਿੱਤਾ ਪਾਜ ਝੂਠ ਫਰੇਬ ਬਨਾਵੰਦੇ ਕਿਉਂ
ਸ਼ਾਹ ਲੋਭ ਤੇ ਭੈ ਦਿਖਾਇ ਰਿਹਾ ਗੁਰ ਹਿਰਦੇ ਤਾਈਂ ਡੁਲਾਵੰਦੇ ਕਿਉਂ
ਸੱਚੀ ਬਾਦਸ਼ਾਹੀ ਜਿਨ੍ਹਾਂ ਪਾਸ ਹੈਸੀ ਝੂਠੇ ਬਾਦਸ਼ਾਹ ਤੋਂ ਦਬ ਜਾਵੰਦੇ ਕਿਉਂ
ਜਿੱਥੇ ਸੂਰਜ ਸੱਚ ਦਾ ਚਮਕਦਾ ਸੀ ਤਾਰੇ ਸ਼ਰ੍ਹਾ ਦੇ ਉਹਨੂੰ ਦਬਾਵੰਦੇ ਕਿਉਂ
ਸੱਚਾ ਗੁਰੂ ਦਾ ਘਰ ਕਰਤਾਰ ਸਿੰਘਾ ਵਿੱਚ ਝੂਠ ਤੇ ਪਾਜ ਰਲਾਵੰਦੇ ਕਿਉਂ

[ਸਤਿਗੁਰਾਂ ਨੂੰ ਫੇਰ ਬੰਦੀਖਾਨੇ ਵਿੱਚ ਭੇਜ ਦੇਨਾ]

ਸੱਚੇ ਸਤਿਗੁਰੂ ਸੱਚ ਤੇ ਤੁਲੇ ਰਹੇ ਬਾਦਸ਼ਾਹ ਨੇ ਸਿਰ ਖਪਾਯਾ ਬਹੁਤਾ
ਮੰਨੀ ਓਸਦੀ ਇੱਕ ਨ ਗੁਰੂ ਜੀ ਨੇ ਦਿੱਤਾ ਭੈ ਤੇ ਲੋਭ ਭੀ ਪਾਯਾ ਬਹੁਤਾ
ਅੰਤ ਭੇਜ ਦਿੱਤੇ ਫੇਰ ਬੰਦੀਖਾਨੇ ਜਮਾਂਦਾਰ ਦੇ ਤਈਂ ਸਮਝਾਯਾ ਬਹੁਤਾ
ਵੱਖੋ ਵੱਖ ਰੱਖੋ ਇਨ੍ਹਾਂ ਸਾਰਿਆਂ ਨੂੰ ਡਾਢਾ ਕਰੜਾ ਹੁਕਮ ਸੁਨਾਯਾ ਬਹੁਤਾ
ਖਾਣ ਪੀਣ ਨੂੰ ਕੋਈ ਨ ਚੀਜ਼ ਦਿਹੋ ਗ਼ਲਤੀ ਕਰਨੀ ਨਹੀਂ ਡਰਾਯਾ ਬਹੁਤਾ
ਗੁਰ ਚਿੱਤ ਪਰਸੰਨ ਕਰਤਾਰ ਸਿੰਘਾ ਪਾਪੀ ਬਾਦਸ਼ਾਹ ਪਾਪ ਕਮਾਯਾ ਬਹੁਤਾ

(ਵਾਕ ਕਵੀ)

ਸਤਿਗੁਰਾਂ ਨਾਲੋਂ ਸਿੱਖ ਵੱਖ ਕੀਤੇ ਪਾਪੀ ਜ਼ਾਲਮ ਦੁੱਖ ਪੁਚਾਯਾ ਚਾਹੇ
ਖਾਣ ਪੀਣ ਦੀਆਂ ਚੀਜ਼ਾਂ ਬੰਦ ਕਰਕੇ ਨਿਹਚੇ ਗੁਰਾਂ ਦੇ ਤਾਈਂ ਡੁਲਾਯਾ ਚਾਹੇ
ਦੁਖੀ ਹੋਇ ਕੇ ਦੀਨ ਕਬੂਲ ਕਰਸਨ ਡਰ ਦੇਕੇ ਦੀਨ ਮਨਾਯਾ ਚਾਹੇ
ਦੇਖੋ ਮੱਛਰ ਦਿਲੋਂ ਹੰਕਾਰ ਕਰਕੇ ਫੂਕ ਮਾਰ ਸੁਮੇਰ ਉਡਾਯਾ ਚਾਹੇ
ਬੱਚਾ ਗਿੱਦੜੀ ਦਾ ਹੌਂ, ਹੌਂ ਕਰਕੇ ਸ਼ੇਰ ਬੱਬਰ ਦੇ ਤਾਈਂ ਡਰਾਯਾ ਚਾਹੇ
ਕਾਗ ਗੰਦਕੀ ਫੋਲਦਾ ਰੂੜੀਆਂ ਤੇ ਪੰਛੀ ਰਾਜ ਉੱਤੇ ਦਾਬਾ ਪਾਯਾ ਚਾਹੇ
ਭੈੜਾ ਬਗਲਾ ਡੱਡੀਆਂ ਖਾਣ ਵਾਲਾ ਹੰਸਾਂ ਨਾਲ ਮੁਕਾਬਲਾ ਲਾਯਾ ਚਾਹੇ
ਮੱਛ ਮੱਛਰ ਕਰਕੇ ਵਿੱਚ ਮਸਤੀ ਵੱਡੇ ਸਾਗਰ ਤਾਈਂ ਹਲਾਯਾ ਚਾਹੇ
ਚਮਕ ਦੇਖ ਟਟਾਣੇ ਨੂੰ ਚਾਉ ਆਯਾ ਤੇਜ ਸੂਰਜ ਤਾਈਂ ਦਿਖਾਯਾ ਚਾਹੇ
ਵੇਖੋ ਉੱਠ ਜੁਲਾਹ ਕੁਮੱਕਲ ਜਿਹਾ ਚੰਦ ਹੇਠ ਕੁਨਾਲ ਛਪਾਯਾ ਚਾਹੇ
*ਸਾਂਨ੍ਹਾਂ ਚੁੱਕਕੇ ਧੌਣ ਉਜਾੜ ਅੰਦਰ ਬ੍ਰਹਿਮੰਡ ਦੇ ਤਾਈਂ ਉਠਾਯਾ ਚਾਹੇ
ਪਿੱਦਾ ਬੈਠ ਦਰਖਤ ਦੀਆਂ ਟਾਹਨੀਆਂ ਤੇ ਬੋਝ ਪਾ ਕੇ ਧਰਤ ਦਬਾਯਾ ਚਾਹੇ

---

*ਕਿਰਲੇ ਦੀ ਸ਼ਕਲ ਦਾ ਜੀਵ ਹੁੰਦਾ ਹੈ।

ਕੀੜਾ ਹਿਰਸ ਦਾ ਇਸਤਰ੍ਹਾਂ ਬਾਦਸ਼ਾਹ ਭੀ ਪੈਰ ਸਤਿਗੁਰਾਂਦਾ ਤਿਲਕਾਯਾ ਚਾਹੇ
ਚਾਹੇ ਬਾਦਸ਼ਾਹ ਕੁਝ ਕਰਤਾਰ ਸਿੰਘਾ ਰੰਗ ਵਾਹਿਗੁਰੂ ਹੋਰ ਦਿਖਾਯਾ ਚਾਹੇ

( ਸਿੱਖਾਂ ਦਾ ਪ੍ਰੇਮ ਤੇ ਸਤਿਗੁਰਾਂ ਦੀ ਸ਼ਕਤੀ )

ਗੁਰੂ ਬੰਦ ਬੰਦੀਖ਼ਾਨੇ ਵਿੱਚ ਕੀਤੇ ਪਹਿਰੇ ਦਰ ਤੇ ਪੱਕੇ ਲਗਾ ਕਰਕੇ
ਗੁਰ ਸਿੱਖਾਂ ਨੇ ਸ਼ਹਿਰ ਦੇ ਵਿੱਚ ਸੁਣਯਾਂ ਗੁਰ ਕੈਦ ਹੋਇ ਦਿੱਲੀ ਆ ਕਰਕੇ
ਖਾਣਾ ਪੀਣਾ ਕੀਤਾ ਬੰਦ ਬਾਦਸ਼ਾਹ ਨੇ ਸਿੱਖ ਦੁਖੀ ਹੋਇ ਘਬਰਾ ਕਰਕੇ
ਮਾਰੇ ਡਰ ਦੇ ਕੁਝ ਕਰ ਸਕਦੇ ਨ ਘਰੋ ਘਰੀ ਬੈਠੇ ਮੁਰਝਾ ਕਰਕੇ
ਭੁੱਖੇ ਗੁਰ ਅਸੀਂ ਕਿਵੇਂ ਰੱਜ ਖਾਈਏ! ਇਹ ਬਹੁਤਿਆਂ ਚਿੱਤ ਠਹਿਰਾ ਕਰਕੇ
ਘਰ ਅੰਨ ਪਕਾ ਕੇ ਰੱਖ ਛੱਡੇ ਬੈਠੇ ਗੁਰਾਂ ਦਾ ਧਿਆਨ ਲਗਾ ਕਰਕੇ
'ਗੁਰ ਛਕਨਗੇ ਤੇ ਅਸੀਂ ਛਕਾਂਗੇ ਜੀ' ਬੈਠੇ ਪ੍ਰੇਮ ਦੀ ਕੁੰਡੀ ਅੜਾ ਕਰਕੇ
ਸਤਿਗੁਰੂ ਪਰੇਮ ਦੇ ਵੱਸ ਸਦਾ ਭੋਜਨ ਛਕਨ ਸਿੱਖਾਂ ਘਰੋਂ ਜਾ ਕਰਕੇ
ਏਸੇਤਰ੍ਹਾਂ ਜਿੱਥੇ ਸਿੱਖ ਖਿੱਚ ਕਰਦੇ ਓਥੇ ਤਾਰਦੇ ਦਰਸ ਦਿਖਾ ਕਰਕੇ
ਜਾ ਕੇ ਜਮਨਾਂ ਨਿੱਤ ਇਸ਼ਨਾਨ ਕਰਦੇ ਸਿੱਖਾਂ ਸੰਤਾਂ ਨੂੰ ਮਿਲ ਮਿਲਾ ਕਰਕੇ
ਫੇਰ ਆਨ ਬੰਦੀਖਾਨੇ ਬੈਠ ਜਾਂਦੇ ਵੱਡੀ ਸ਼ਕਤੀ ਤਈਂ ਛਪਾ ਕਰਕੇ
ਪਹਿਰੇਦਾਰ ਇਉਂ ਵੇਖਕੇ ਡਰਨ ਬਹੁਤਾ ਮਤਾਂ ਦੁਸ਼ਟ ਕੋਈ ਚੁਗਲੀਲਾ ਕਰਕੇ
ਕਹਿਰ ਸ਼ਾਹ ਦਾ ਸਾੱਡੇ ਤੇ ਪਾ ਦੇਵੇ ਦੇ ਮਾਰ ਉਹ ਦੁੱਖ ਦਿਵਾ ਕਰਕੇ
ਸਾੱਡੇ ਰੋੱਕਿਆਂ ਗੁਰੂ ਭੀ ਰਹਿਨ ਨਾਹੀਂ ਡਿੱਠੇ ਕਰਾਮਾਤੀ ਅਜ਼ਮਾ ਕਰਕੇ
ਦੋਹਾਂ ਪਾੱਸਿਆਂ ਤੋਂ ਡਰ ਚੁੱਪ ਰਹਿੰਦੇ ਗੁਰ ਬਿਚਰਦੇ ਸਹਿਜ ਸੁਭਾ ਕਰਕੇ
ਅੰਤ ਕਾਜ਼ੀ ਮੁੱਲਾਂ ਕਰਤਾਰ ਸਿੰਘਾ ਕਹਿੰਦੇ ਬਾਦਸ਼ਾਹ ਤਈਂ ਸੁਨਾ ਕਰਕੇ

( ਕਾਜ਼ੀਆਂ ਮੁਲਾਣਿਆਂ ਦੀ ਚੁਗਲੀ )

ਇੱਕ ਦਿਨ ਕਚਹਿਰੀ ਦੇ ਵਿੱਚ ਬੈਠੇ ਗੱਲ ਗੁਰਾਂ ਦੀ ਸ਼ਾਹ ਚਲਾਂਵਦਾਏ
ਕਿੰਨਾ ਹਿੰਦ ਦੇ ਪੀਰ ਨੂੰ ਦੁੱਖ ਦਿੱਤਾ ਦੀਨ ਮੰਨਣੇ ਦਰ ਨ ਆਂਵਦਾਏ
ਪਾਸੋਂ ਕਈ ਕਾਜ਼ੀ ਪਾਜੀ ਬੋਲ ਉੱਠੇ ਦੁੱਖ ਨਹੀਂ ਗੁਰ ਮੌਜ ਉਡਾਂਵਦਾਏ
ਓਹ ਬਾਦਸ਼ਾਹ ਰੋਜ਼*ਅਜ਼ਾਦ ਫਿਰਦਾ ਘਰੀਂ ਸਿੱਖਾਂ ਦੀ ਦਾਹਵਤਾਂ ਖਾਂਵਦਾਏ
ਕੋਈ ਆਖਦਾ ਮੈਂ ਡਿੱਠਾ ਜਮਨਾਂ ਤੇ ਖੁੱਲ੍ਹਾ ਫਿਰਦਾ ਤੇ ਓਥੇ ਨ੍ਹਾਂਵਦਾਏ
ਕੋਈ ਆਖਦਾ ਮੈਂ ਕਈ ਵਾਰ ਡਿੱਠਾ ਜਿੱਧਰ ਦਿਲ ਚਾਹੇ ਓਧਰ ਜਾਂਵਦਾਏ
ਸੁਣ ਬਾਦਸ਼ਾਹ ਬਹੁਤ ਹੈਰਾਨ ਹੋਯਾ ਛੁੱਟੀ ਉਸਨੂੰ ਕੌਣ ਦਵਾਂਵਦਾਏ
ਲੋਂਲੋ ਲਾਲ ਹੋ ਕਰ ਕਰਤਾਰ ਸਿੰਘਾ ਸ਼ਾਹ ਦਰੋਗੇ ਦੇ ਤਾਈਂ ਬੁਲਾਂਵਦਾਏ

( ਬਾਦਸ਼ਾਹ ਨੇ ਦਰੋਗੇ ਨੂੰ ਤਾੜਨਾ )

ਬਾਦਸ਼ਾਹ ਦਰੋਗੇ ਨੂੰ ਸੱਦਦਾ ਚਾ ਕਹਿੰਦਾ ਆ ਗੱਈ ਏ ਤਕਸੀਰ ਤੇਰੀ
ਵੱਢੀ ਖਾ ਕੇ ਤੂੰ ਬਈਮਾਨ ਹੋਯੋਂ ਭੁੱਲ ਗਿਉਂ ਕੀਤੀ ਸੀ ਤਾਕੀਦ ਜਿਹੜੀ
ਗੁਰੂ ਫਿਰਦਾ ਬਹੁਤਿਆਂ ਬਾਹਰ ਡਿੱਠਾ ਛੱਡ ਦੇਂਵਦਾ ਤੂੰ ਓਹਨੂੰ ਲਾਹ ਬੇੜੀ
ਤੈਨੂੰ ਦਿਆਂ ਸਜ਼ਾ ਕਰਤਾਰ ਸਿੰਘਾ ਸੱਚ ਦੱਸ ਤੇ ਮੂਲ ਨ ਲਾ ਦੇਰੀ

( ਦਰੋਗੇ ਦੀ ਬੇਨਤੀ )

ਬਾਦਸ਼ਾਹ ਸਲਾਮਤ ਹੁਕਮ ਤੇਰਾ ਮੈਂ ਗੁਲਾਮ ਹੋ ਕੇ ਟਾਲ ਸੱਕਾਂ ਕਿਵੇਂ
ਹਰ ਵਕਤ ਜਿੰਦੇ ਕੁੰਡੇ ਰਹਿਨ ਵੱਜੇ ਪਾਸ ਹਜ਼ਰਤ ਦੇ ਝੂਠ ਬਕਾਂ ਕਿਵੇਂ
ਰਹਿਨ ਸੰਤ੍ਰੀ ਸਦਾ ਹੁਸ਼ਜਾਰ ਖੜੇ ਹੁਕਮ ਸਖ਼ਤੇ ਦੇਵੰਦਾ ਝੱਕਾਂ ਕਿਵੇਂ
ਜੇਕਰ ਨਿਕਲ ਜਾਵੇ ਕਰਾਮਾਤ ਕਰਕੇ ਫੇਰ ਹਜ਼ਰਤ ਉਸਨੂੰ ਡੱਕਾਂ ਕਿਵੇਂ
ਮੇਰੇ ਸਾਮ੍ਹਣੇ ਅੰਦਰੇ ਰਹੇ ਬੈਠਾ ਝੂਠ ਬੋਲ ਸਿਰ ਪਾਪ ਨੂੰ ਚੱਕਾਂ ਕਿਵੇਂ
ਤੇਰਾ ਖੌਫ ਭੁਲਾ ਕਰਤਾਰ ਸਿੰਘਾ ਬਈਮਾਨ ਹੋ ਕੇ ਵੱਢੀ ਤੱਕਾਂ ਕਿਵੇਂ

( ਦੂੰਹ ਅਮੀਰਾਂ ਦੀ ਸ਼ੈਤਾਨੀ )

ਪੱਕੀ ਕਰ ਦਰੋਗੇ ਨੂੰ ਛੱਡ ਦਿੱਤਾ ਭੁੱਲ ਕਰੇਂ ਤੇ ਬੜੀ ਸਜ਼ਾ ਦੱਈਏ
ਓਸੇ ਵਕਤ ਹੀ ਦੋ ਅਮੀਰ ਬੋੱਲੇ ਅਸੀਂ ਗੁਰੂ ਦਾ ਧਰਮ ਗਵਾ ਦੱਈਏ
ਸਿੱਖ ਬਣਕੇ ਓਸ ਨੂੰ ਨਾਲ ਧੋਖੇ ਗਊ ਮਾਸ ਬਨਾ ਖਵਾ ਦੱਈਏ
ਪੱਾਈਏ ਬੜੇ ਇਨਾਮ ਕਰਤਾਰ ਸਿੰਘਾ ਜੇ ਕੰਮ ਇਹ ਤੋੜ ਚੜ੍ਹਾ ਦੱਈਏ

(ਤਥਾ)

ਬਾਦਸ਼ਾਹ ਸੁਣ ਕੇ ਬੜਾ ਖੁਸ਼ ਹੋਯਾ ਦੋਵੇਂ ਗਏ ਸਲਾਮ ਬੁਲਾ ਕਰਕੇ
ਗਊ ਮਾਸ ਪਕਾ ਕੇ ਵਿੱਚ ਚੌਲਾਂ ਲੈ ਗਏ ਉਹ ਥਾਲ ਚੁਕਾ ਕਰਕੇ
ਉੱਤੋਂ ਭੇਸ ਬਣਾਯਾ ਸਿੱਖਾਂ ਵਾਲਾ ਬਈਮਾਨੀ ਨੂੰ ਰਿਦੇ ਛਪਾ ਕਰਕੇ
ਪਾਸ ਗੁਰਾਂ ਦੇ ਪਹੁੰਚ ਕੇ ਟੇਕ ਮੱਥਾ ਅੱਗੇ ਰੱਖਦੇ ਥਾਲ ਸੁਨਾ ਕਰਕੇ
ਅਸਾਂ ਗੁਰੂ ਜੀ ਸੁੱਖਨਾ ਸੁੱਖੀ ਹੈ ਸੀ ਲਿਆਏ ਹਾਂ ਪ੍ਰਸ਼ਾਦ ਬਨਾ ਕਰਕੇ
ਆੱਸਾ ਪੂਰੀ ਕਰੋ ਕਰਤਾਰ ਸਿੰਘਾ ਅਸੀਂ ਆਇ ਹਾਂ ਨਿਹਚਾ ਰਖਾ ਕਰਕੇ

( ਵਾਹਿਗੁਰੂ ਦਾ ਭਾਣਾ )

ਜੈਸੀ ਨੀਤ ਹੋਇ ਤੈਸੀ ਮੁਰਾਦ ਮਿਲਦੀ ਇਹ ਜਾਣਦੇ ਨੇ ਜਾਨਣਹਾਰ ਸਾਰੇ
ਪਾਪ ਦੂਸਰੇ ਵਾਸਤੇ ਚਿਤਵਦਾ ਜੋ ਭੋਗੇ ਆਪੇ ਹੀ, ਪ੍ਰਗਟ ਸੰਸਾਰ ਸਾਰੇ
ਥਾਲ ਰੱਖ ਕੇ ਜਦੋਂ ਰੁਮਾਲ ਲਾਹਯਾ ਹੋ ਗਏ ਫਰੇਬ ਓਹ ਜ਼ਾਹਰ ਸਾਰੇ
ਸੂਰ ਬਣਕੇ ਬੋੱਟੀਆਂ ਉਠ ਤੁਰੀਆਂ ਫਿਰਨ ਲੱਗ ਪਏ ਗਲੀ ਬਾਜ਼ਾਰ ਸਾਰੇ

ਘੁਰ, ਘੁਰ ਕਰਦੇ ਦੌੜੇ ਚਹੁੰ ਪਾਸੀਂ ਰੌਲਾ ਮੱਚਯਾ ਪਈ ਪੁਕਾਰ ਸਾਰੇ
ਕੀੜੇ ਚੌਲ ਓਹ ਬਣੇ ਕਰਤਾਰ ਸਿੰਘਾ ਘਰਾਂ ਵਿੱਚ ਫੈਲੇ ਬੇਸ਼ੁਮਾਰ ਸਾਰੇ

( ਵਾਕ ਕਵੀ )

ਓਹ ਦੋਇ ਪਾਪੀ ਸ਼ਰਮਿੰਦੇ ਹੋ ਕੇ ਚੱਲੇ ਗਏ ਖ਼ੁਵਾਰੀ ਉਠਾਈ ਵੱਡੀ
ਸਾਰੇ ਸ਼ਹਿਰ ਇਹ ਗੱਲ ਮਸ਼ਹੂਰ ਹੋਈ ਕਰਾਮਾਤ ਸਤਿਗੁਰੂ ਦਿਖਾਈ ਵੱਡੀ
ਮੁਸਲਮਾਨ ਹਿੰਦੂ ਸਾਰੇ ਜਾਨ ਗਏ ਗੁਰੂ ਤਾਕਤ ਹੈ ਛਪਾਈ ਵੱਡੀ
ਨਾਸ ਤਖ਼ਤ ਦਾ ਹੋਊ ਕਰਤਾਰ ਸਿੰਘਾ ਬੇਅਦਬੀ ਸ਼ਾਹ ਕਮਾਈ ਵੱਡੀ

( ਔਰੰਗਜ਼ੇਬ ਨੇ ਦੋ ਅਮੀਰ ਭੇਜਣੇ )

ਬਾਦਸ਼ਾਹ ਨੇ ਸੁਣੀ ਇਹ ਗੱਲ ਸਾਰੀ ਦੋ ਹੋਰ ਅਮੀਰ ਬੁਲਾਵੰਦਾ ਏ
ਕਹਿੰਦਾ ਹਿੰਦ ਦੇ ਪੀਰ ਦੇ ਪਾਸ ਜਾਵੋ ਪੁੱਛੋ ਇਹ ਸੁਵਾਲ, ਸਿਖਾਵੰਦਾ ਏ
ਕਰਾਮਾਤ ਦਿਖਾਲਨੀ ਕਹਿਰ ਕਹਿੰਦੇ ਹੁਣ ਕਿਉਂ ਦਿਖਾਈ,ਸਮਝਾਵੰਦਾ ਏ
ਮੰਨੇ ਦੀਨ ਮਨਾਓ ਕਰਤਾਰ ਸਿੰਘਾ ਵੱਡਾ ਕਰਾਮਾਤੀ ਨਿਗ੍ਹਾ ਆਵੰਦਾਏ

( ਅਮੀਰਾਂ ਨੇ ਗੁਰੂ ਜੀ ਨੂੰ ਕਹਿਣਾ )

ਪਾਸ ਗੁਰਾਂ ਦੇ ਦੋਇ ਅਮੀਰ ਪਹੁੰਚੇ ਮੂੰਹੋਂ ਆਖਦੇ ਦੁੱਖ ਉਠਾਉ ਕਾਹਨੂੰ
ਬਾਦਸ਼ਾਹ ਦਾ ਹੁਕਮ ਕਬੂਲ ਕਰੋ ਐਵੇਂ ਜਿੰਦੜੀ ਤਈਂ ਗਵਾਉ ਕਾਹਨੂੰ
ਕਰਾਮਾਤ ਦਿਖਾਲਨੀ ਕਹਿਰ ਦੱਸੋ ਹੁਣ ਆਪੇ ਹੀ ਪਏ ਦਿਖਾਉ ਕਾਹਨੂੰ
ਕਲਮਾ ਪੜ੍ਹ ਲਵੋ ਕਰਤਾਰ ਸਿੰਘਾ ਐਵੇਂ ਰੇੜਕਾ ਪਏ ਵਧਾਉ ਕਾਹਨੂੰ

(ਸਤਿਗੁਰੂ ਜੀ)

ਕਲਮਾ ਪੜ੍ਹਿਆ ਨਾਮ ਅਕਾਲਦਾ ਏ ਪਹਿਲੇ ਰੋਜ਼ ਹੀ ਅਸਾਂ ਸੁਨਾ ਦਿੱਤਾ
ਹੋਰ ਕਲਮਿਆਂ ਦੀ ਸਾਨੂੰ ਲੋੜ ਨਾਹੀਂ ਹੈਸੀ ਵਿੱਚ ਕਚਹਿਰੀ ਜਤਾ ਦਿੱਤਾ
ਬਾਦਸ਼ਾਹ ਹੋਯਾ ਅੰਨ੍ਹਾ ਹਠ ਅੰਦਰ ਮੂਲੋਂ ਹੈ ਇਨਸਾਫ ਭੁਲਾ ਦਿੱਤਾ
ਘੜੀ ਮੁੜੀ ਓਹੋ ਗੱਲਾਂ ਪਿਆ ਕਰਦਾ ਜਿਧਾ ਫੈਸਲਾ ਅਸਾਂ ਚੁਕਾ ਦਿੱਤਾ
ਅਸਾਂ ਕੋਈ ਕਰਾਮਾਤ ਨਹੀਂ ਕੀਤੀ ਜਿਧਾ ਤੁਸਾਂ ਸੁਨੇਹਾ ਹੈ ਆ ਦਿੱਤਾ
ਇਹ ਤਾਂ ਫਲ ਔਰੰਗੇ ਦੇ ਪਾਪਾਂ ਦਾ ਏ ਦੱਸ ਥੋੜ੍ਹਾ ਨਮੂਨਾ ਖ਼ੁਦਾ ਦਿੱਤਾ
ਤੀਜਾ ਜਿੰਦੜੀ ਦਾ ਸਾਨੂੰ ਖ਼ੌਫ਼ ਨਾਹੀਂ ਹੈ ਮੁੱਢ ਤੋਂ ਮੋਹ ਚੁਕਾ ਦਿੱਤਾ
ਬੇੜਾ ਪਾਪ ਦਾ ਗਰਕ ਕਰਤਾਰ ਸਿੰਘਾ ਸਿਰ ਦੇਇ ਕਰਨਾ ਹੈ ਜਤਾ ਦਿੱਤਾ

(ਅਮੀਰ)

ਬਾਦਸ਼ਾਹ ਦੇ ਨਾਲ ਨ ਜ਼ੋਰ ਚੱਲੇ ਅੱਗੇ ਕਈ ਏਥੇ ਹੋ ਹਵਾ ਗਏ

*ਅਘੋਰਨਾਥ ਜੋਗੀ†ਸਰਮਦ ਮਸਤ ਜੇਹੇ ਐਵੇਂ ਆਪਨੀ ਜਿੰਦ ਗੁਵਾ ਗਏ
ਬੇੜਾ ਉਨ੍ਹਾਂ ਤੋਂ ਗ਼ਰਕ ਨ ਹੋਇਆ ਏ ਕਈ ਠੀਕਰੇ ਭੰਨ ਭਨਾ ਗਏ
ਵੱਡੇ ਮੰਦਰ ਸੈਂਕੜੇ ਢਹਿ ਚੁੱਕੇ ਦੇਵੀ ਦੇਵਤੇ ਮੂੰਹ ਛਪਾ ਗਏ
ਓਹ ਬਾਦਸ਼ਾਹ ਦਾ ਕੀਹ ਖੋਹ ਸੱਕੇ ਅੱਗੇ ਸ਼ਰ੍ਹਾ ਦੇ ਸੀਸ ਨਿਵਾ ਗਏ
ਹੁਣ ਤੁਸੀਂ ਭੀ ਐਵੇਂ ਨ ਹਠ ਕਰੋ ਤੁਹਾਨੂੰ ਕਈ ਦਾਨਾ ਸਮਝਾ ਗਏ
ਕਲਮਾ ਪੜ੍ਹੋ ਤੇ ਇੱਜ਼ਤ ਰੱਖ ਲਵੋ ਐਵੇਂ ਕਾਸਨੂੰ ਹਠ ਤੇ ਆ ਗਏ
ਸੱਡੇ ਸਾਹਮਣੇ ਹੈਨ ਕਰਤਾਰ ਸਿੰਘਾ ਕਈ ਦੁੱਖ ਫ਼ਕੀਰ ਉਠਾ ਗਏ

(ਸਤਿਗੁਰੂ ਜੀ)

ਇਹ ਬਾਦਸ਼ਾਹੀਆਂ ਦਿਨ ਚਾਰ ਦੀਆਂ ਨੌਬਤ ਆਪਣੀ ਸਬ ਵਜਾਇ ਗਏ
ਸਦਾ ਬਾਦਸ਼ਾਹੀ ਘਰ ਰੱਬ ਦੇ ਹੈ ਝੂਠੇ ਬਾਦਸ਼ਾਹ ਹੋ ਹਵਾਇ ਗਏ
ਕਈ ਭਲੇ ਤੇ ਬੁਰੇ ਹੋ ਗਏ, ਏਥੇ ਨਾਮ ਭਲਾ ਤੇ ਬੁਰਾ ਰਖਾਇ ਗਏ
ਬੇਸ਼ੁਮਾਰ ਔਰੰਗੇ ਦੇ ਜਹੇ ਹੋਏ ਚਾਰ ਦਿਨ ਦੇ ਹੁਕਮ ਚਲਾਇ ਗਏ
ਝੂਠੇ ਤਖਤ ਤੇ ਮਸਤ ਕੇ ਮਸਤੀਆਂ ਕਰ ਨਾਮ ਤਈਂ ਬਦਨਾਮ ਕਰਾਇ ਗਏ
ਅੰਤ ਕਾਲ ਨੇ ਮਾਰਕੇ ਦਫ਼ਾ ਕੀਤੇ ਜਿਹੜੇ ਕਾਲ ਨੂੰ ਜੱਫੀਆਂ ਪਾਇ ਗਏ
ਨ ਇਹ ਤਾਜ ਨ ਤਖਤ ਨ ਸ਼ਾਹ ਰਹਿਸੀ ਰੰਗ ਸਮੇਂ ਦੇ ਹੋਰ ਪਲਟਾਇ ਗਏ
ਚਾਰ ਦਿਨਾਂ ਦੀ ਧੂੜ ਧੁਮਾ ਲਵੋ ਇਹਨੂੰ ਸੱਦੇ ਹਜ਼ੂਰ ਤੋਂ ਆਇ ਗਏ
ਦੇਣਾ ਪਵੇ ਗਾ ਚੱਲ ਜਵਾਬ ਅੱਗੇ ਪਰਚੇ ਅਮਲ ਦੇ ਹੈਨ ਬਨਾਇ ਗਏ
ਸਰਮਦ ਜਿਹਾਂਨੇ ਅਰਜ਼ੀਆਂ ਦਿੱਤੀਆ ਜਾ ਜ਼ੋਰ ਜ਼ੁਲਮਤੋਂ ਜਿਹੜੇਸਤਾਇ ਗਏ
ਪਤਾ ਲੱਗੇ ਗਾ ਉਨ੍ਹਾਂ ਨੇ ਕੀਹ ਕੀਤਾ ਜਦੋਂ ਹੁਕਮ ਹਜ਼ੂਰ ਸੁਨਾਇ ਗਏ
ਬੇੜੇ ਪਾਪ ਦੇ ਨੂੰ ਛੇਕ ਹੋਇ ਰਹੇ ਧੱਕੇ ਸਰਮਦ ਵਰਗੇ ਲਾਇ ਰਹੇ
ਡਾਵਾਂ ਡੋਲ ਹੋਯਾ ਆਯਾ ਡੁੱਬਨੇ ਤੇ ਜ਼ੁਲਮ ਹੱਦਤੋਂ ਬਾਹਰ ਕਮਾਇ ਗਏ
ਸਿਰ ਦੇ ਕੇ ਅਸੀਂ ਕਰਤਾਰ ਸਿੰਘਾ ਹੁਣ ਡੋਬਣੇ ਨੂੰ ਦਿੱਲੀ ਆਇ ਗਏ

[ਔਰੰਗਜ਼ੇਬ ਨੇ ਫੇਰ ਗੁਰੂ ਜੀ ਨੂੰ ਕਿਲ੍ਹੇ ਵਿੱਚ ਬੁਲਾਨਾ]

ਓਹਨਾਂ ਜਾ ਅਮੀਰਾਂ ਨੇ ਦੱਸਯਾ ਜਾਂ ਪੇਚੋਤਾਬ ਬਹੁਤੇ ਸ਼ਾਹ ਖਾਵੰਦਾ ਏ
ਹੁਕਮ ਭੇਜ ਦਰੋਗੇ ਨੂੰ ਵਕਤ ਓਸੇ ਸਤਿਗੁਰਾਂ ਦੇ ਤਈਂ ਬੁਲਾਵੰਦਾ ਏ
ਸਤਿਗੁਰੂ ਜੀ ਸਿੱਖਾਂ ਸਮੇਤ ਗਏ ਸ਼ਾਹ ਅਦਬ ਦੇ ਨਾਲ ਬੈਠਾਵੰਦਾ ਏ

---

*ਅਘੋਰਨਾਥ ਨੂੰ ਬਲਦੇ ਤੰਦੂਰ ਵਿਚ ਪਵਾ ਦਿਤਾ ਸੀ।
†ਸਰਮਦ ਦਾ ਸਿਰ ਕਟਵਾ ਦਿਤਾ ਸੀ।

ਕਹਿੰਦਾ ਪੀਰ ਜੀ ਹਠ ਨੂੰ ਛੱਡ ਦੇਹੋ ਗਿਆ ਵਕਤ ਫਿਰ ਹੱਥ ਨ ਆਵੰਦਾ ਏ
ਤੁਹਾਨੂੰ ਪੀਰਾਂ ਦਾ ਪੀਰ ਬਨਾ ਦੇਵਾਂ ਮੰਗੋ ਹੋਰ ਜੋ ਦਿਲ ਨੂੰ ਭਾਵੰਦਾ ਏ
ਕਲਮਾ ਪੜ੍ਹ ਲੋ ਤੁਸੀਂ ਕਰਤਾਰ ਸਿੰਘਾ ਨਰਮੀ ਸਖਤੀ ਬਹੁਤ ਸੁਨਾਵੰਦਾ ਏ

(ਸਤਿਗੁਰੂ ਜੀ)

ਫਲ ਕੇੱਲੇ ਨੂੰ ਲੱਗਦਾ ਵਾਰ ਇੱਕੋ ਸਤਿ ਪੁਰਖ ਦਾ ਭੀ ਇੱਕੋ ਬੋਲ ਸ਼ਾਹਾ
ਪਹਿਲੇ ਦਿਨ ਹੀ ਫੈਸਲਾ ਕਰ ਦਿੱਤਾ ਮੁੜ ਮੁੜ ਤੂੰ ਪੁੱਛੇਂ ਅਬੋਲ ਸ਼ਾਹਾ
ਰਾਜ ਮਾਲ ਦੌਲਤ ਖੁਸ਼ੀ ਐਸ਼ ਸਾਰੇ ਅਸੀਂ ਚਾਹੁੰਦੇ ਨ, ਧਰਮੋਂ ਡੋਲ ਸ਼ਾਹਾ
ਦੁਨੀਆਂ ਗੋਬਰ ਦਾ ਕੀੜਾ ਕੋਈ ਪਾਪੀ ਹੋਰ ਕਿਧਰੇ ਜਾਇ ਕੇ ਟੋਲ ਸ਼ਾਹਾ
ਦੌਲਤ ਦੁਨੀਆਂ ਕੁਝ ਨ ਸ਼ਾਨ ਰੱਖੇ ਸੱਚੇ ਧਰਮ ਦੇ ਸੂਰਜ ਕੋਲ ਸ਼ਾਹਾ
ਅਸੀਂ ਹਿੰਦ ਦਾ ਧਰਮ ਬਚਾਨ ਆਏ ਨ ਕਿ *ਆਪਣਾ ਛੱਡਨੇ ਤੋਲ ਸ਼ਾਹਾ
ਰੱਖ ਆਪਣਾ, ਹਿੰਦ ਭੀ ਰੱਖ ਜਾਨਾ ਤੇਰੇ ਹੱਠ ਗੁਮਾਨ ਨੂੰ ਰੋਲ ਸ਼ਾਹਾ
ਝੂਠਾ ਕਰਕੇ ਤੈਨੂੰ ਦਰਗਾਹ ਖੜਨਾ ਜਿੱਥੇ ਫੁੱਟੂ ਗਾ ਝੂਠ ਦਾ ਢੋਲ ਸ਼ਾਹਾ
ਪਤਾ ਲੱਗੂ ਖ਼ੁਦਾ ਨੇ ਰੱਖਯਾ ਜਾਂ ਦਫਤਰ ਅਮਲਾਂ ਦਾ ਅੱਗੇ ਫੋਲ ਸ਼ਾਹਾ
ਓਥੇ ਦਈਂ ਜਵਾਬ ਕਰਤਾਰ ਸਿੰਘਾ ਜਦੋਂ ਉੱਘੜੇ ਢੋਲ ਦਾ ਪੋਲ ਸ਼ਾਹਾ

( ਤਥਾ )

ਜ਼ੋਰ ਜ਼ੁਲਮ ਨ ਚਾਹੀਦਾ ਸ਼ਾਹਾਂ ਤਾਈਂ ਕਰਨੀ ਅਦਲ ਇਨਸਾਫ ਦੀ ਕਾਰ ਚਾਹੀਏ
ਬੈਠ ਬਾਦਸ਼ਾਹ ਦੇਸ ਦੇ ਤਖ਼ਤ ਉਤੇ ਕਰਨੀ ਨਾਲ ਰਿਆਯਾ ਨ ਖ਼ਾਰ ਚਾਹੀਏ
ਪਰਜਾ ਖੇਤ ਤੇ ਬਾਦਸ਼ਾਹ ਵਾੜ ਹੁੰਦੇ ਖੇਤ ਤਈਂ ਨ ਕਰਨਾ ਖੁਵਾਰ ਚਾਹੀਏ
ਬਾਦਸ਼ਾਹ ਮਲਾਹ ਰਿਆਯਾ ਦੇ ਨੇ ਬੇੜਾ ਡੋਬਨਾ ਨ, ਕਰਨਾ ਪਾਰ ਚਾਹੀਏ
ਬਾਦਸ਼ਾਹ ਦ੍ਰਖਤ ਤੇ ਜੜ੍ਹਾਂ ਪਰਜਾ ਜ਼ਰਾ ਏਸ ਤੇ ਕਰਨਾ ਵਿਚਾਰ ਚਾਹੀਏ
ਜੇ ਬਾਦਸ਼ਾਹ ਅਪਨਾ ਭਲਾ ਲੋੜੇ ਓਹਨੂੰ ਜੜ੍ਹਾਂ ਦੇ ਨਾਲ ਪਯਾਰ ਚਾਹੀਏ
ਪੇੜ ਜੜ੍ਹਾਂ ਬਿਨ੍ਹਾਂ ਸ਼ਾਹ ਬਿਨਾਂ ਪਰਜਾ ਖੜਾ ਰਹੇ ਨ ਹੋਣਾ ਹੁਸ਼ਯਾਰ ਚਾਹੀਏ
ਲੋਕ ਹਿੰਦੂ ਭੀ ਤੇਰੀ ਹੀ ਹੈਨ ਪਰਜਾ ਕਰਨਾ ਉਨ੍ਹਾਂ ਨੂੰ ਨਹੀਂ ਦੁਖਯਾਰ ਚਾਹੀਏ
ਖ਼ਾਲਕ ਖ਼ਲਕ ਦੁਖਾਯਾਂ ਖੁਸ਼ ਨਾਹੀਂ ਡਰਨਾ ਓਸਦੇ ਕਹਿਰ ਤੋਂ ਸਾਰ ਚਾਹੀਏ
ਜ਼ਿਦ ਕਰਕੇ ਬੇਗੁਨਾਹ ਉੱਤੇ ਨਹੀਂ ਖਿੱਚਨੀ ਜੋਸ਼ ਤਲਵਾਰ ਚਾਹੀਏ
ਪਰਜਾ ਬੱਚੀਆਂ ਬੱਚੇ ਤੇ ਸ਼ਾਹ ਮਾਂਪੇ ਨਾਲ ਬੱਚਿਆਂ ਨਹੀਂ ਵਗਾਰ ਚਾਹੀਏ

---

* ਗੁਰੂ ਜੀ ਦਾ ਆਪਣਾ ਹਿੰਦੂ ਧਰਮ ਨਹੀਂ ਸੀ, ਆਪ ਜੀ ਦਾ ਨਿਰੋਲ ਸਿੱਖ ਧਰਮ ਸੀ, ਕਈ ਅੰਜਾਨ ਆਖਦੇ ਹਨ ਕਿ ਗੁਰੂ ਤੇਗ ਬਹਾਦਰ ਜੀ ਹਿੰਦੂ ਸਨ, ਤਾਹੀਏਂ ਹਿੰਦੂਆਂ ਦੀ ਮਦਦ ਕਰਨ ਗਏ ਸਨ। ਇਉਂ ਕਹਿਣਾ ਉਨ੍ਹਾਂ ਦੀ ਭੁੱਲ ਹੈ।

ਜੇਕਰ ਸਮਝੇਂ ਨਹੀਂ ਕਰਤਾਰਸਿੰਘਾ ਫਲਭੋਗਣੇ ਨੂੰ ਰਹਿਣਾ ਤਿਆਰ ਚਾਹੀਏ

( ਵਾਕ ਕਵੀ )

ਦਿੱਤੇ ਗੁਰੂ ਜੀ ਹੋਰ ਉਪਦੇਸ਼ ਬਹੁਤੇ ਕਿਵੇਂ ਬਾਦਸ਼ਾਹ ਜ਼ੁਲਮ ਤੋਂ ਹੱਟ ਜਾਵੇ
ਜਿਵੇਂ ਦੇਸ ਅਰਾਮ ਦੇ ਨਾਲ ਵੱਸੇ ਫਾਹੀ ਹਿੰਦ ਦੇ ਗਲੇ ਦੀ ਕੱਟ ਜਾਵੇ
ਪਾਇ ਅੱਗੇ ਦੇ ਸ਼ਾਹ ਨੂੰ ਡਰ ਬਹੁਤੇ ਜਿਵੇਂ ਜੋਸ਼ ਪਾਪੀ ਦਿਲੋਂ ਘੱਟ ਜਾਵੇ
ਪੱਥਰ ਦਿਲ ਤੇ ਇੱਕ ਨ ਗੱਲ ਪੋਹੀ ਸਗੋਂ ਜ਼ਿਦ ਉਤੇ ਦੂਨਾ ਡੱਟ ਜਾਵੇ
ਪਾਇਆਂ ਸ਼ਹਿਦ ਨ ਹੋਵੰਦੀ ਨਿੰਮ ਮਿੱਠੀ ਰੱਸੀ ਸੜੇ ਨ ਫੇਰ ਭੀ ਵੱਟ ਜਾਵੇ
ਗਧਾ ਗੰਗ ਨੁਲ੍ਹਾਓ ਕਰਤਾਰ ਸਿੰਘਾ ਓਹਦਾ ਨਹੀਂ ਸੁਭਾਉ ਪਲੱਟ ਜਾਵੇ

(ਦਰੋਗੇ ਅਬਦੁੱਲੇ ਦੀ ਸੇਵਾ)

ਫੇਰ ਓਥੇ ਹੀ ਗੁਰਾਂ ਨੂੰ ਭੇਜ ਦਿੱਤਾ, ਦਿੱਤਾ ਹੁਕਮ ਦਰੋਗੇ ਨੂੰ ਤੰਗ ਰੱਖੋ
ਭਲਾ ਲੋਕ ਸੀ ਓਹ ਗੁਰਾਂ ਪਾਸ ਆਉਂਦਾ ਕਹਿੰਦਾ ਗੁਰੂ ਜੀ ਮੈਥੋਂ ਨ ਸੰਗ ਰੱਖੋ
*ਸੈਦਬੇਗ ਮੋਮਨਖਾਂ ਸਪਾਹੀ ਦੋਵੇਂ ਅਸਾਂ ਤਿੰਨਾਂ ਤੇ ਹੁਕਮ ਨਿਸੰਗ ਰੱਖੋ

---

* ਅੱਗੇ ਦਸਮੇਸ਼ ਜੀ ਦੇ ਵਕਤ ਇਹੋ ਸੈਦਖਾਂ ਮੋਮਨ ਖਾਂ ਦੋਵੇਂ ਫੌਜ ਦੇ ਸਰਦਾਰ ਹੋਏ ਹਨ ।

ਜੋ ਆੱਖੋ ਸੋ ਹੁਕਮ ਬਜਾਈਏ ਜੀ ਤੁਸੀਂ ਆਪਣੇ ਸੁਖ ਦਾ ਢੰਗ ਰੱਖੋ
ਜੇ ਕਰ ਚੱਲਨਾ ਚਾਹੋ ਤੇ ਨਿਕਲ ਚੱਲੋ ਸਾਨੂੰ ਸੇਵਕਾਂ ਨੂੰ ਅੰਗ ਸੰਗ ਰੱਖੋ
ਰੱਖੋ ਕੁਝ ਨ ਡਰ ਕਰਤਾਰ ਸਿੰਘਾ ਕਰੋ ਸੋ ਜੋ ਚਿੱਤ ਉਮੰਗ ਰੱਖੋ

( ਸਤਿਗੁਰੂ ਜੀ )

ਸਿੱਖੀ ਸਿਦਕ ਖ਼ੁਦਾ ਤੋਂ ਪਾਉ ਤਿੰਨੇ ਤੁਹਾਨੂੰ ਖ਼ੁਸ਼ ਰੱਖੇ ਕਰਤਾਰ ਭਾਈ
ਅਸੀਂ ਤੁਹਾਡੇ ਪ੍ਰੇਮ ਤੇ ਬੜੇ ਰਾਜ਼ੀ ਸੱਚਾ ਤੁਸਾਂ ਨਬਾਹਯਾ ਪਜ਼ਾਰ ਭਾਈ
ਹੱਕਦਾਰ ਮੋਮਨ ਅਖਵਾਨ ਦੇ ਹੋ ਤੁਹਾਡੇ ਚਿੱਤ ਨ ਮਜ਼੍ਹਬੀ ਖ਼ਾਰ ਭਾਈ
ਸੱਡਾ ਕੁਝ ਭੀ ਤੁਸੀਂ ਨ ਫਿਕਰ ਕਰੋ ਦੇਖੀ ਜਾਉ ਜੋ ਹੋਂਵਦੀ ਕਾਰ ਭਾਈ
ਜੇ ਕਰ ਨੱਠਨਾ ਹੋਵੰਦਾ ਆਵੰਦੇ ਕਿਉਂ ਲਵੋ ਦਿਲ ਦੇ ਵਿੱਚ ਵਚਾਰ ਭਾਈ
ਅਸੀਂ ਹੁਕਮ ਕਰਤਾਰ ਦੇ ਵਿੱਚ ਆਏ ਲਾਹੁਨ ਹਿੰਦ ਦੇ ਸਿਰ ਤੋਂ ਭਾਰ ਭਾਈ
ਬੜੇ ਪਾਪ ਔਰੰਗੇ ਦੇ ਵਧ ਗਏ ਚਾਰੋਂ ਤਰਫ ਪਈ ਹਾਹਾਕਾਰ ਭਾਈ
ਸਿਰ ਦੇ ਕੇ ਅਸੀਂ ਕਰਤਾਰ ਸਿੰਘਾ ਬੇੜਾ ਡੋਬਨਾ ਇਹ ਮੰਝਧਾਰ ਭਾਈ

( ਅਨੰਦ ਪੁਰ ਵਿੱਚ ਮਾਤਾ ਜੀ ਦੇ ਫਿਕਰ )

ਜਿਸ ਦਿਨ ਤੋਂ ਗੁਰੂ ਜੀ ਚਲੇ ਆਏ ਵੱਡੇ ਮਾਤਾ ਜੀ ਬਹੁਤ ਪਛਤਾਂਦੇ ਹੈਸਨ

ਭੋਲੇ ਭਾਲੇ ਸੂਭਾ ਨੂੰ ਯਾਦ ਕਰ ਕੇ ਰਾਤ ਦਿਨੇ ਹੀ ਦੁੱਖ ਉਠਾਂਦੇ ਹੈਸਨ
ਹੋਰ ਸਾਰਾ ਪ੍ਰਵਾਰ ਹੀ ਯਾਦ ਕਰਦਾ ਦਾਸ ਦੱਾਸੀਆਂ ਨੈਨ ਵਹਾਂਦੇ ਹੈਸਨ
ਸਿੱਖ ਸੰਗਤਾਂ ਆਣਕੇ ਸੁਨਣ ਜਦੋਂ ਚਿੱਤ ਦਰਸ਼ਨਾਂ ਨੂੰ ਲਲਚਾਂਦੇ ਹੈਸਨ
ਸੱਭੇ ਜਾਣਦੇ ਪਾਪੀ ਔਰੰਗੇ ਤਾਈਂ ਬੀਤੇ ਸੁੱਖ, ਗੁਰਦੇਵ ਮਨਾਂਦੇ ਹੈਸਨ
ਧੀਰਜ ਸਭ ਦੇ ਚਿੱਤ ਦੀ ਛੁੱਟੀ ਹੈਸੀ ਦਸਮੇਸ ਜੀ ਬਹੁਤ ਸਮਝਾਂਦੇ ਹੈਸਨ
ਰਹਿਨ ਮਾਤਾ ਜੀ ਭੇਜਦੇ ਸਿੱਖ ਕਈ ਜੋ ਮਿਲਦੀ ਖਬਰ ਮੰਗਾਂਦੇ ਹੈਸਨ
ਸਿੱਖ ਮਿਲਦੇ ਆਨ ਦਰੋਗੇ ਤਾਈਂ ਨਿੱਤ ਸੁਖ ਸੁਨੇਹੇ ਲੈ ਜਾਂਦੇ ਹੈਸਨ
ਗੁਰੂ ਮਾਤਾ ਜੀ ਦੇ ਧੀਰਜ ਰੱਖਣੇ ਨੂੰ *ਸ਼ਬਦ ਭਰੇ ਵੈਰਾਗ ਲਖਾਂਦੇ ਹੈਸਨ
ਨਾਵੇਂ ਮਹਿਲ ਦੇ ਹੋਰ ਸ਼ਲੋਕ ਜਿਹੜੇ ਲਿਖ ਲਿਖਕੇ ਗੁਰ ਪੁਚਾਂਦੇ ਹੈਸਨ
ਏਸੇਤਰ੍ਹਾਂ ਬਹੁਤਾ ਸਮਾ ਬੀਤ ਗਿਆ ਜਿਵੇਂ ਲੰਘਦਾ ਝੱਟ ਲੰਘਾਂਦੇ ਹੈਸਨ
ਗੁਰ ਸ਼ਕਤ ਭੰਡਾਰ ਕਰਤਾਰ ਸਿੰਘਾ ਰੱਖ ਧੀਰਜ ਨਹੀਂ ਜਤਾਂਦੇ ਹੈਸਨ

(ਭਾਈ ਮਤੀ ਦਾਸ ਜੀ ਦਾ ਪ੍ਰਸੰਗ)

ਇਹ ਸਿੱਖ ਗੁਰੂ ਨਾਵੇਂ ਪਾਤਸ਼ਾਹ ਦਾ ਸੋਹਣਾ ਨਾਮ ਜਿਸਦਾ ਮਤੀਦਾਸ ਆਹਾ
ਹੈਸੀ ਛੱਤ੍ਰੀ ਵੱਡੇ ਘਰਾਨੇ ਵਿੱਚੋਂ ਰੱਖੇ ਸਤਿਗੁਰਾਂ ਦੀ ਸੱਚੀ ਆਸ ਆਹਾ
ਜੇਲ੍ਹਮ ਜਿਲ੍ਹਾ ਤਾਸੀਲ ਚਕਵਾਲ ਵਿਖੇ ਰੱਖੇ ਵਿੱਚ ਕਰਯਾਲੇ ਨਿਵਾਸ ਆਹਾ
ਖ਼ਾਨਦਾਨ ਏਸੇ ਵਿੱਚੋਂ ਹੋਯਾ ਚੰਗਾ ਸਾਹਿਬ ਚੰਦ ਦੀਵਾਨ ਜੋ ਖਾਸ ਆਹਾ
ਕੀਤੀ ਦਸਵੇਂ ਗੁਰਾਂ ਦੀ ਬਹੁਤ ਸੇਵਾ ਸਿੱਖੀ ਪਾਈ ਕੱਟੀ ਜਮਫਾਸ ਆਹਾ
ਮਤੀਦਾਸ ਦੀ ਮੱਤ ਕਰਤਾਰ ਸਿੰਘਾ ਬਹੁਤੀ ਉੱਜਲ ਗਯਾਨ ਪ੍ਰਕਾਸ਼ ਆਹਾ

(ਤਥਾ)

ਦਿੱਲੀ ਸਾਥ ਗਿਆ ਨਾਵੇਂ ਗੁਰੂ ਜੀ ਦੇ ਸਿੱਖੀ ਸਿਦਕ ਪ੍ਰੇਮ ਨਭਾਯਾ ਚੰਗਾ
ਦਿੱਤੇ ਦੁੱਖ ਔਰੰਗੇ ਨੇ ਸਭ ਝੱਲੇ ਕਰ ਤਜਾਗ ਵੈਰਾਗ ਦਿਖਾਯਾ ਚੰਗਾ
ਓਸ ਦੁੱਖ ਨੂੰ ਝੱਲਯਾ ਸੁਖ ਕਰਕੇ ਸਿਰ ਦੇਨ ਤੱਕ ਸਿਦਕ ਰਖਾਯਾ ਚੰਗਾ
ਔਖਾ ਪਿਆ ਇਮਤਿਹਾਨ ਕਰਤਾਰ ਸਿੰਘਾ ਪਾਸ ਹੋ ਗਿਆ ਜੋਧ ਕਮਾਯਾ ਚੰਗਾ

(ਵਾਕ ਕਵੀ)

ਸਤਿਗੁਰੂ ਜੀ ਤੇ ਸਿੱਖਾਂ ਸੱਥੀਆਂ ਨੂੰ ਜਦੋਂ ਦੁੱਖ ਔਰੰਗੇ ਪਹੁੰਚਾਯਾ ਬਹੁਤਾ
ਹਿਤ ਦੀਨ ਇਸਲਾਮ ਕਬੂਲ ਕਰਨੇ ਰੱਖ ਭੁੱਖੇ ਤਿਹਾਏ ਸਤਾਯਾ ਬਹੁਤਾ
ਨਾਲੇ ਕੀਤੀਆਂ ਹੋਰ ਬੇਅਦਬੀਆਂ ਭੀ ਸ਼ੋਰ ਸ਼ਰ੍ਹਾ ਦਾ ਪਾਪੀ ਮਚਾਯਾ ਬਹੁਤਾ

---

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਓਹ ਸ਼ਲੋਕ ਸ਼ਬਦ ਦਸਮੇਸ ਜੀ ਨੇ ਸਭ ਚੜ੍ਹਾ ਦਿੱਤੇ ਸਨ, ਜੋ ਨਾਵੇਂ ਮਹਲੇ ਦੇ ਸ਼ਲੋਕ ਅਖਵਾਂਦੇ ਹਨ।

ਸਤਿਗੁਰੂ ਤਾਂ ਵਾਂਗ ਸੁਮੇਰ ਰਹੇ ਡੋਲੇ ਮੂਲ ਨ ਓਸ ਡੁਲਾਯਾ ਬਹੁਤਾ
ਚੁੱਪ ਵਾਂਗ ਸਮੁੰਦ੍ਰ ਗੰਭੀਰ ਰਹੇ ਵਿੱਚ ਦੁੱਖ ਦੇ ਸੁਖ ਮਨਾਯਾ ਬਹੁਤਾ
ਚੁੱਪ ਰਹੇ ਨ ਸ਼ਕਤ ਦਿਖਾਲ੍ਹੀ ਕੋਈ ਵਿੱਚ ਭਾਣੇ ਦੇ ਦੁੱਖ ਉਠਾਯਾ ਬਹੁਤਾ
ਰੋਜ਼ ਰੋਜ਼ ਵਧੀਕੀਆਂ ਸ਼ਾਹ ਦੀਆਂ ਵੇਖ ਭਾਈ ਜੀ ਨੂੰ ਦੁੱਖ ਆਯਾ ਬਹੁਤਾ
ਅੰਤ ਬੋਲ ਪਏ ਆਣ ਕਰਤਾਰ ਸਿੰਘਾ ਮਤੀ ਦਾਸ ਜੀ ਰੋਹ ਚੜ੍ਹਾਯਾ ਬਹੁਤਾ

(ਭਾਈ ਮਤੀ ਦਾਸ ਜੀ)

ਇਕ ਦਿਨ ਬਿਨਤੀ ਕਰਦੇ ਪਾਸ ਗੁਰ ਜੀ ਕਰੋ ਆੱਗਜ਼ਾ ਕਲ੍ਹਾ ਮਟਾਇ ਦੇਵਾਂ
ਪੱਪੀ ਕੀਤੀਆਂ ਬਹੁਤ ਬੇਅਦਬੀਆਂ ਨੇ ਹੁਕਮ ਕਰੋ ਤੇ ਫਲ ਭੁਗਤਾਇ ਦੇਵਾਂ
ਗਿਰਯਾ ਬਾਦਸ਼ਾਹ ਧਰਮਇਨਸਾਫ਼ ਵੱਲੋਂ ਇਹਦੇਪਾਪਦੀਇਹਨੂੰਸਜਾਇ ਦੇਵਾਂ
ਨਸ਼ਟ ਮੂਲੋਂ ਹੀ ਕਰਾਂ ਚੁਗੱਤਿਆਂ ਦਾ ਬੇੜਾ ਵਿੱਚ ਸਮੁੰਦ੍ਰ ਧਕਾਇ ਦੇਵਾਂ
ਏਸ ਸੰਤ ਫ਼ਕੀਰ ਸਤਾਇ ਬਹੁਤੇ ਇਹਨੂੰ ਸ਼ਰ੍ਹਾ ਦਾ ਮਜ਼ਾ ਚਖਾਇ ਦੇਵਾਂ
ਕੀਤੀ ਆਪਦੀ ਏਸ ਬੇਅਦਬੀ ਹੈ ਇਹਨੂੰ ਨਰਕ ਦੇ ਵਿੱਚ ਸੁਟਾਇ ਦੇਵਾਂ
ਤੁਸੀਂ ਆਪ ਤਾਂ ਆਖਦੇ ਕੁਝ ਨਾਹੀਂ ਹੁਕਮ ਕਰੋ ਇਹ ਝੇੜਾ ਚੁਕਾਇ ਦੇਵਾਂ
ਆਪੋ ਵਿੱਚ ਲਾਹੌਰ ਟਕਰਾ ਦਿੱਲੀ ਰਾਵੀ ਜਮਨਾ ਵਿੱਚ ਡੁਬਾਇ ਦੇਵਾਂ
ਮੁੜ ਕਰੇ ਕੋਈ ਐਸੀ ਕਾਰ ਨਾਹੀਂ ਅੱਗੇ ਲਈ ਨਮੂਨਾ ਬਨਾਇ ਦੇਵਾਂ
ਕੇਵਲ ਹੁਕਮ ਦੀ ਢਿੱਲ ਕਰਤਾਰ ਸਿੰਘਾ ਦੁਸ਼ਟ ਸਭਾ ਇਹ ਕਰ ਸਫ਼ਾਇ ਦੇਵਾਂ

(ਸਤਿਗੁਰੂ ਜੀ)

ਸੁਣ ਸਤਿਗੁਰੂ ਆਖਦੇ ਭਾਈ ਸਿੱਖਾ ਐਸੀ ਬਾਤ ਨੂੰ ਮੂੰਹ ਤੇ ਲਿਆਉ ਨਾਹੀਂ
ਕਰ ਮਿਹਨਤਾਂ ਲਾਲ ਵਿਹਾਜਿਆ ਜੇ ਐਵੇਂ ਕੌਡੀਆਂ ਭਾ ਗਵਾਉ ਨਾਹੀਂ
ਕਰਾਮਾਤ ਦਿਖਾਲਨੀ ਕਹਿਰ ਵੱਡਾ ਦੌਲਤ ਲਾ ਜ਼ਵਾਲ ਲੁਟਾਉ ਨਾਹੀਂ
ਉਮਰ ਕਰ ਸੇਵਾ ਖੱਟੀ ਤੁਸਾਂ ਖੱਟੀ ਓਹਨੂੰ ਖ਼ਾਕ ਦੇ ਵਿੱਚ ਰੁਲਾਉ ਨਾਹੀਂ
ਖੇਡ ਪਈ ਹੁੰਦੀ ਸਾਰੀ ਵਿੱਚ ਭਾਣੇ ਧਾਰ ਹੰਗਤਾ ਭਾਣਾ ਮਟਾਉ ਨਾਹੀਂ
ਭਾਣਾ ਮੰਨਣਾ ਗੁਰਮੁਖੋ ਕੰਮ ਚੰਗਾ ਵਿੱਚ ਹਉਮੈ ਦੇ ਲੱਤ ਅੜਾਉ ਨਾਹੀਂ
ਇਹਤਾਂ ਠੀਕਰੇ ਏਥੇ ਹੀ ਭੱਜਨੇ ਨੇ ਮੋਹ ਦਿਲਾਂ ਤੇ ਮੂਲ ਲਿਆਉ ਨਾਹੀਂ
ਜੋ ਕਰਦਾ ਗੁਰੂ ਕਰਤਾਰ ਸਿੰਘਾ ਵੇਖੋ ਵਿੱਚ ਅਪਣੱਤ ਰਖਾਉ ਨਾਹੀਂ

(ਕਾਜ਼ੀ ਨੇ ਚੁਗਲੀ ਕਰਨੀ)

ਘਰ ਕਾਜ਼ੀ ਦਾ ਓਸ ਥਾਂ ਪਾਸ ਹੀ ਸੀ ਸੁਣੀ ਓਸਨੇ ਗੱਲ ਗਲਾਈ ਸਾਰੀ
ਦਿਨੇ ਜਾ ਕੇ ਵਿੱਚ ਦਰਬਾਰ ਸ਼ਾਹੀ ਬਾਦਸ਼ਾਹ ਦੇ ਤਈਂ ਸੁਨਾਈ ਸਾਰੀ
ਲੱਗੀ ਅੱਗ ਔਰੰਗੇ ਨੂੰ ਵਕਤ ਓਸੇ ਜਦੋਂ ਚੁਗਲੀ ਕਾਜ਼ੀ ਨੇ ਲਾਈ ਭਾਰੀ

ਕੱਲ੍ਹ ਹਾਜ਼ਰ ਕਰੇ ਕਰਤਾਰ ਸਿੰਘਾ ਦੇਖਾਂ ਓਸਦੀ ਮੈਂ ਕਮਾਈ ਸਾਰੀ

(ਵਾਕ ਕਵੀ)

ਬਾਦਸ਼ਾਹ ਦੇ ਚਿੱਤ ਹੰਕਾਰ ਭਰਿਆ ਦਿਨ ਚੜ੍ਹਦਿਆਂ ਹੀ ਚੋਬਦਾਰ ਘੱਲੇ
ਚੱਲੋ ਸ਼ਾਹ ਕਚਹਿਰੀ ਬੁਲਾਂਵਦਾ ਏ ਤਯਾਰ ਹੋਇ ਕੇ ਗੁਰੂ ਜੀ ਤੁਰਤ ਚੱਲੇ
ਪੰਜੇ ਸਿੱਖ ਚੱਲੇ ਪਿੱਛੇ ਗੁਰੂ ਜੀ ਦੇ ਦੋ ਹੋਣਗੇ ਅੱਜ ਸ਼ਹੀਦ ਭੱਲੇ
ਏਸੇ ਪਾਪ ਦਾ ਭਾਰ ਕਰਤਾਰ ਸਿੰਘਾ ਬੇੜਾ ਜ਼ੁਲਮ ਦਾ ਡੋਬ ਲੈ ਜਾਊ ਥੱਲੇ

(ਬਾਦਸ਼ਾਹ)

ਬਹਿੰਦੇਸਾਰ ਹੀ ਸ਼ਾਹ ਸਵਾਲ ਕਰਦਾ ਝੇੜਾ ਰੋਜ਼ ਦਾ ਅੱਜ ਮੁਕਾਉ ਜਲਦੀ
ਨਾਲ ਸ਼ਰ੍ਹਾ ਦੀ ਤੇਗ਼ ਯਾਂ ਕਤਲ ਹੋਵੋ ਯਾਂ ਕਲਮਾ ਸਾਰੇ ਸੁਨਾਉ ਜਲਦੀ
ਇਹ ਰੋਜ਼ ਦੀ ਮੁੱਕ ਖੜਖੱਸ ਜਾਵੇ ਅੱਜ ਫ਼ੈਸਲਾ ਚਾ ਚੁਕਾਉ ਜਲਦੀ
ਜਿਹੜੀ ਹੈ ਮਨਜ਼ੂਰ ਕਰਤਾਰ ਸਿੰਘਾ ਓਸ ਗੱਲ ਤੇ ਪੂਰਨਾ ਪਾਉ ਜਲਦੀ

(ਭਾਈ ਮਤੀਦਾਸ ਜੀ)

ਬਾਦਸ਼ਾਹ ਤੂੰ ਜ਼ੁਲਮ ਦੀ ਕਾਰ ਛੱਡਦਿਹ ਰੋਜ਼ ਹਸ਼ਰ ਦੇ ਨੂੰ ਪਛਤਾਇੰਗਾ ਤੂੰ
ਤੈਥੋਂ ਕੋਈ ਨੇਕੀ ਏਥੇ ਹੋਈ ਨਾਹੀਂ ਕੀਹ ਨਾਲ ਦਰਗਾਹ ਲੈ ਜਾਇੰਗਾ ਤੂੰ
ਕੀਤਾ ਦੁਖੀ ਖ਼ੁਦਾ ਦੇ ਬੰਦਿਆਂ ਨੂੰ ਮਜ਼ਾ ਦੋਜ਼ਖਾਂ ਦੇ ਵਿੱਚ ਪਾਇੰਗਾ ਤੂੰ
ਜ਼ੁਲਮ ਕਰ ਰਿਹੋਂ ਮਜ਼੍ਹਬੀ ਆੜ ਲੈ ਕੇ ਓਥੇ ਜਾਮਨ ਕਿੰਨੂੰ ਠਹਿਰਾਇੰਗਾ ਤੂੰ
ਸਾਰੀ ਖ਼ਲਕ ਖ਼ੁਦਾ ਦੀ ਦੁਖੀ ਕੀਤੀ ਮਾਰ ਖ਼ਾਲਕ ਦੇ ਪਾਸੋਂ ਖਾਇੰਗਾ ਤੂੰ
ਤੇਰਾ ਨਹੀਂ ਮਨਜ਼ੂਰ ਨਮਾਜ਼ ਰੋਜ਼ਾ ਜਦੋਂ ਤੋੜੀ ਇਹ ਖ਼ਲਕ ਸਤਾਇੰਗਾ ਤੂੰ
ਭਰੂ ਹਜ਼ਰਤ ਕਦੇ ਸ਼ਫ਼ਾਤ ਨਾਹੀਂ ਐਵੇਂ ਸਿਜਦੇ ਮੱਥੇ ਘਸਾਇੰਗਾ ਤੂੰ
ਤੇਰੇ ਪਾਸ ਨ ਨੇਕੀ ਦੀ ਰਾਸ ਕੋਈ ਏਸ ਜ਼ੁਲਮ ਨੂੰ ਕਿੱਥੇ ਟਿਕਾਇੰਗਾ ਤੂੰ
ਹੁਣ ਤਾਂ ਸ਼ਰ੍ਹਾ ਦੀ ਚਾਦਰ ਹੇਠ ਢੱਕੇ ਅੱਗੇ ਚੱਲ ਕੇ ਕਿੱਥੇ ਛਪਾਇੰਗਾ ਤੂੰ
ਮਹਾਂ ਪੁਰਖ ਦੀ ਕੀਤੀ ਬਿਅਦਬੀ ਜੋ ਬੇੜਾ ਭਰਯਾ ਹੁਣ ਡੁਬਾਇੰਗਾ ਤੂੰ
ਤੇਰਾ ਦੀਨ ਨ ਕਿਸੇ ਕਬੂਲ ਕਰਨਾ ਕਰ ਅੱਜ ਜੋ ਕੱਲ੍ਹ ਕਰਾਇੰਗਾ ਤੂੰ
ਜੋ ਬੀਜਦਾ ਬੀਜ ਕਰਤਾਰ ਸਿੰਘਾ ਫਲ ਓਸਦਾ ਆਪ ਹੀ ਖਾਇੰਗਾ ਤੂੰ

(ਔਰੰਗਜ਼ੇਬ)

ਬਾਦਸ਼ਾਹ ਇਹ ਸੁਣਕੇਭੜਕਪਿਆਕਹਿੰਦਾਬੰਦਜ਼ਬਾਨ ਕਰਾਂਦਾ ਕਿਉਂ ਨਹੀਂ
ਤੂੰਹੋਂ ਆਖਦਾਸੀਇਹ ਕੁਝਕਰਾਂਗਾਮੈਂਅੱਜ ਕਰਕੇ ਓਹ ਦਿਖਾਂਦਾ ਕਿਉਂ ਨਹੀਂ
ਚੁੱਕ ਦਿੱਲੀ ਲਾਹੌਰ ਨੂੰ ਹੱਥਾਂ ਉੱਤੇ ਰਾਵੀ ਜਮਨਾ ਵਿੱਚ ਡੁਬਾਂਦਾ ਕਿਉਂ ਨਹੀਂ
ਮੈਨੂੰ ਸਣੇ ਪ੍ਰਵਾਰ ਦੇ ਨਾਲ ਸ਼ਕਤੀ ਏਸੇ ਵਕਤ ਹੀ ਮਾਰ ਮੁਕਾਂਦਾ ਕਿਉਂ ਨਹੀਂ

ਕਿਹੜੇ ਵੇਲੇ ਲਈ ਕਰਾਮਾਤ ਰੱਖੀ ਕੈਦੋਂ ਆਪਣਾ ਆਪ ਛੁਡਾਂਦਾ ਕਿਉਂ ਨਹੀਂ
ਸ਼ੋਰ ਵਿੱਚ ਨ ਆ ਕਰਤਾਰ ਸਿੰਘਾ ਤੇਰਾ ਬਾਦਸ਼ਾਹ ਜੋਸ਼ ਸਮਾਂਦਾ ਕਿਉਂ ਨਹੀਂ

(ਭਾਈ ਮਤੀਦਾਸ ਜੀ)

ਤੇਰੇ ਜ਼ੁਲਮ ਨੇ ਤੈਨੂੰ ਹੈ ਮਾਰ ਜਾਣਾ ਹੁਕਮ ਹੋ ਚੁੱਕਾ ਕਰਤਾਰ ਦਾ ਏ
ਨ ਇਹ ਤਖ਼ਤ ਨ ਤੂੰ ਨ ਤਾਜ ਤੇਰਾ ਹੁਣ ਰਾਜ ਤੇਰਾ ਦਿਨ ਚਾਰ ਦਾ ਏ
ਬੇੜਾ ਪਾਪ ਦਾ ਭਰਯਾ ਮੂੰਹ ਤੋੜੀ ਤੇਰਾ ਜ਼ੁਲਮ ਧੱਕੇ ਪਿਆ ਮਾਰ ਦਾ ਏ
ਡਾਵਾਂ ਡੋਲ ਤੱਯਾਰ ਹੈ ਡੁੱਬਨੇ ਨੂੰ ਕੰਢਾ ਦਿੱਸੇ ਨ ਪਾਰ ਉਰਾਰ ਦਾ ਏ
ਪਹੁੰਚ ਗਈ ਦਰਗਾਹ ਪੁਕਾਰ ਪਾਪੀ ਹੁਕਮ ਚੜ੍ਹ ਪਿਆ ਸਰਕਾਰ ਦਾ ਏ
ਜਮ ਖੜੇ ਤੱਯਾਰ ਕਰਤਾਰ ਸਿੰਘਾ ਤੇਰੇ ਸ੍ਵਾਸਾਂ ਨੂੰ ਕਾਲ *ਨਿਹਾਰਦਾ ਏ

(ਔਰੰਗਜ਼ੇਬ)

ਕਰਾਮਾਤ ਦਿਖਾਲ ਜਾਂ ਪੜ੍ਹ ਕਲਮਾ ਨਹੀਂ ਹੱਥ ਜੱਲਾਦ ਫੜਾ ਦੇਵਾਂ
ਫ਼ਤਵਾ ਲਾ ਕੇ ਸ਼ਰ੍ਹਾ ਦਾ ਹੁਣੇ ਤੈਨੂੰ ਤੂੰਬੇ ਚਰਖੜੀ ਚਾੜ੍ਹ ਉਡਾ ਦੇਵਾਂ
ਸਰਮਦ ਵਾਂਗ ਤੈਨੂੰ ਸੰਗਸਾਰ ਕਰਾਂ ਆਰਾ ਸਿਰਤੇ ਧਰ ਚਿਰਵਾ ਦੇਵਾਂ
ਤੇਗ਼ ਸ਼ਰ੍ਹਾ ਦੀ ਨਾਲ ਕਰਤਾਰ ਸਿੰਘਾ ਸਿਰ ਧੜ ਤੋਂ ਜੁਦਾ ਕਰਾ ਦੇਵਾਂ

(ਭਾਈ ਮਤੀ ਦਾਸ)

ਸਤਿਗੁਰ ਜੇ ਆੱਗਯਾ ਦੇਣ ਮੈਨੂੰ ਤੈਨੂੰ ਹੁਣੇ ਹੀ ਕੁਝ ਦਿਖਾ ਦੇਵਾਂ
ਵੱਡੇ ਰਾਜ ਤੇ ਸ਼ਰ੍ਹਾ ਦੇ ਸਣੇ ਤੈਨੂੰ ਵਿੱਚ ਪਲ ਦੇ ਕਰ ਸਫ਼ਾ ਦੇਵਾਂ
ਜਿੰਨੇ ਸਾਧ ਫ਼ਕੀਰ ਸਤਾਇ ਨੇ ਤੂੰ ਓਸ ਪਾਪ ਦਾ ਮਜ਼ਾ ਚਖਾ ਦੇਵਾਂ
ਹਾਲ ਅੱਗੇ ਤਾਂ ਹੋਵਣਾ ਬੁਰਾ ਤੇਰਾ ਤੈਨੂੰ ਏਥੇ ਭੀ ਫਲ ਭੁਗਤਾ ਦੇਵਾਂ
ਕੀਹ ਕਰਾਂ ਨ ਆੱਗਯਾ ਗੁਰੂ ਦੇਂਦੇ ਤੇਰੇ ਕਰਮਾਂ ਦੀ ਦੇਇ ਸਜ਼ਾ ਦੇਵਾਂ
ਸੱਚੇ ਸ਼ਾਹ ਨੂੰ ਆਖ ਕਰਤਾਰ ਸਿੰਘਾ ਤੈਨੂੰ ਦੋਜ਼ਖਾਂ ਵਿੱਚ ਸੁਟਾ ਦੇਵਾਂ

(ਤਥਾ)

ਆਇ ਠੀਕਰਾ ਭੰਨਣੇ ਸਿਰ ਤੇਰੇ ਭੰਨ ਝੱਬਦੇ ਅਸਾਂ ਸਧਾਰ ਜਾਣਾ
ਤੌੱਲਾ ਮਿੱਟੀ ਦਾ ਭਰਿਆ ਗੰਦ ਦਾ ਇਹ ਤੇਰੇ ਮੱਥੇ ਦੇ ਨਾਲ ਹੈ ਮਾਰ ਜਾਣਾ
ਅਸੀਂ ਆਤਮਾ ਦਿਹ ਤੋਂ ਵੱਖ ਸਦਾ ਛੁੱਟ ਹੋ ਕੇ ਵੱਖ ਦਿਖਾਰ ਜਾਣਾ
ਏਸ ਚੰਮ ਦੇ ਥੈਲੇ ਦਾ ਗਾਹਕ ਹੈਂ ਤੂੰ ਮੱਥੇ ਮਾਰ ਤੇਰੇ ਚੱਮਯਾਰ ਜਾਣਾ
ਚੀਰ ਆਲ੍ਹਣੇ ਨੂੰ ਭਾਵੇਂ ਸਾੜ ਦਿਹ ਤੂੰ ਜੀਵ ਪੰਛੀ ਨੇ ਹੋ ਉਡਾਰ ਜਾਣਾ
ਇਹ ਦਿਹ ਤੇਰੇ ਪਾਸ ਪਈ ਰਹਿਣੀ ਜੀਵ †ਸੁਰਤ ਤੇ ਹੋ ਅਸਵਾਰ ਜਾਣਾ

---

* ਦੇਖਦਾ ਏ।

† ਗੁਰ ਵਾਕ—ਜੇਹੀ ਸੁਰਤ ਤੇਹੇ ਰਾਹੁ ਜਾਇ।

ਅੰਤ ਭੱਜਣਾ ਮਿੱਟੀ ਦੇ ਬੁੱਤ ਨੇ ਹੈ ਕਦ ਤੱਕ ਸੀ ਸਮਾ ਗੁਜ਼ਾਰ ਜਾਣਾ
ਪਰ ਹੁਣ ਤੇਰੇ ਸਿਰ ਭੰਨ ਇਹਨੂੰ ਤੇਰੇ ਤਈਂ ਠਹਿਰਾ ਗੁਨ੍ਹਾਗਾਰ ਜਾਣਾ
ਤੂੰ ਭੀ ਵੱਸੇਂ ਨ ਦਿੱਲੀ ਦੇ ਵਿੱਚ †ਸੁਖੀ ਹੁਕਮ ਤੇਰੇ ਤੇ ਚਾੜ੍ਹ ਸਰਕਾਰ ਜਾਣਾ
ਅਸੀਂ ਤੱਯਾਰ ਹਾਂ ਖੜੇ ਕਰਤਾਰ ਸਿੰਘਾ ਬੇੜੇ ਸਿਦਕ ਤੇ ਚੜ੍ਹਕੇ ਪਾਰ ਜਾਣਾ

(ਔਰੰਗਜ਼ੇਬ ਨੇ ਜੱਲਾਦਾਂ ਨੂੰ ਹੁਕਮ ਦੇਣਾ)

ਫ਼ਤਵਾ ਲਾ ਜੱਲਾਦਾਂ ਨੂੰ ਹੁਕਮ ਦੇਂਦਾ ਇਹਦੇ ਲਈ ਸ਼ਕੰਜਾ ਤਯਾਰ ਕਰੋ
ਇਹ ਸ਼ਰ੍ਹਾ ਦਾ ਹੁਕਮ ਕਬੂਲਦਾ ਨਹੀਂ ਝੱਟ ਮਾਰ ਇਸ ਨੂੰ ਕੰਮ ਪਾਰ ਕਰੋ
ਆਰਾ ਸਿਰ ਤੋਂ ਧਰਕੇ ਵਕਤ ਏਸੇ ਇਹਨੂੰ ਚੀਰ ਕੇ ਝੱਟ ਦੋ ਫਾਰ ਕਰੋ
ਡਰੋ ਕਿਸੇ ਤੋਂ ਨਹੀਂ ਕਰਤਾਰ ਸਿੰਘਾ ਮੇਰੇ ਹੁਕਮ ਦੇ ਨਾਲ ਇਹਕਾਰ ਕਰੋ

(ਭਾਈ ਜੀ ਨੂੰ ਚੀਰਨ ਵਾਸਤੇ ਸਿਕੰਜੇ ਵਿੱਚ ਦੇਣਾ)

ਓਸੇ ਵਕਤ ਜੱਲਾਦ ਬੇਰਹਿਮ ਪਾਪੀ ਆਰਾ ਸਣੇ ਸਿਕੰਜੇ ਤਯਾਰ ਕਰਦੇ
ਭਾਈ ਜੀ ਪਰਦੱਖਣਾ ਲੈ ਗੁਰ ਦੀ ਡਿੱਗ ਚਰਨਾਂ ਉੱਤੇ ਨਮਸ਼ਕਾਰ ਕਰਦੇ
ਸਤਿਗੁਰੂ ਜੀ ਸਮਝ ਕਰਤਾਰ ਭਾਣਾ ਬੇੜਾ ਨਜ਼ਰ ਦੇ ਨਾਲ ਹੀ ਪਾਰ ਕਰਦੇ
ਕੁਝ ਲੋੜ ਨ ਸਿੱਖਯਾ ਦੇਨ ਦੀ ਸੀ ਪੂਰਾ ਸਿੱਖ ਸੀ ਝੱਟ ਉਧਾਰ ਕਰਦੇ
ਅੰਦਰ ਭਾਈ ਜੀ ਓਹ ਤ੍ਰਸਵੀਰ ਧਰ ਲਈ ਰੋਕਬ੍ਰਿਤੀਨੂੰ ਭੀ ਅੰਦਰਵਾਰ ਕਰਦੇ
ਫੜ ਵਿੱਚ ਸਿਕੰਜੇ ਜੱਲਾਦ ਦੇਂਦੇ ਭਾਈ ਸਾਹਿਬ ਜੀ ਜਾਪ ਉਚਾਰ ਕਰਦੇ
ਦਿੱਤਾ ਧਰ ਆਰਾ ਕਾਰਾ ਕਰਨ ਲੱਗੇ ਵੇਖ ਲੋਕ ਸਾਰੇ ਹਾਹਾਕਾਰ ਕਰਦੇ
ਆਇ ਦੇਵਤੇ ਵਿੱਚ ਅਕਾਸ਼ ਚੜ੍ਹ ਕੇ ਬਾਦਸ਼ਾਹ ਤਾਈਂ ਧਿਰਕਾਰ ਕਰਦੇ
ਕੰਬ ਗਈ ਧਰਤੀ ਧੌਲ ਡੋਲ ਗਿਆ ਪੰਛੀ ਰੱਬ ਦੇ ਪਾਸ ਪੁਕਾਰ ਕਰਦੇ
ਕਰ ਸ਼ਾਹੀ ਇਹ ਗ਼ਰਕ ਕਰਤਾਰ ਸਿੰਘਾ ਡਾਢੀ ਜ਼ਾਲਮ ਜ਼ੁਲਮ ਦੀ ਕਾਰ ਕਰਦੇ

(ਭਾਈ ਮਤੀ ਦਾਸ ਜੀ ਨੇ ਬਿਦੇਹ ਮੁਕਤੀ ਪ੍ਰਗਟ ਦਿਖਾਨੀ)

ਚਰੜ ਚਰੜ ਕਰਦਾ ਆਰਾ ਚੱਲ ਪਿਆ ਸਿਰੋਂ ਖ਼ੂਨ ਦੀ ਵਗਕੇ ਧਾਰ ਚਲੀ
ਨ, ਸੀ, ਨ, ਹਾਇ, ਨ, ਚੀਸ, ਵੱਟੀ ਦਿਹ ਹੰਗਤਾ ਸੁਰਤ ਵਸਾਰ ਚੱਲੀ
ਜਿਵੇਂ ਲੱਕੜੀ ਨੂੰ ਕੋਈ ਚੀਰਦਾ ਏ ਤਿਵੇਂ ਚੀਰਦੀ ਆਰੇ ਦੀ ਧਾਰ ਚੱਲੀ
ਮਤੀ ਦਾਸ ਜੀ ਹੋ ਅਡੋਲ ਰਹੇ ਬ੍ਰਹਮ ਲੋਕ ਨੂੰ ਇਕ ਰਸ ਤਾਰ ਚੱਲੀ
ਜਪ ਸਾਹਿਬ ਦੀ ਮੂੰਹੋਂ ਅਵਾਜ਼ ਆਵੇ ਦਿਹ ਚੀਰੀ ਦੀ ਹੋ ਦੁਫਾਰ ਚੱਲੀ

---

†ਜਿਸ ਦਿਨ ਤੋਂ ਔਰੰਗਜ਼ੇਬ ਨੇ ਇਹ ਵੱਡਾ ਗੁਨਾਹ ਕੀਤਾ, ਓਸਦੇ ਚਿੱਤ ਵਿੱਚ ਅਜੇਹਾ ਹੌਲ ਪੈ ਗਿਆ ਕਿ ਓਹ ਦਿੱਲੀ ਛੱਡਕੇ ਔਰੰਗਾਬਾਦ ਜਾ ਰਿਹਾ ਤੇ ਓਥੇ ਹੀ ਝਾੜਾ ਪਸ਼ਾਬ ਬੰਦ ਹੋਕੇ ਅਤਯੰਤ ਦੁਖ ਪਾ ਜਮ ਲੋਕ ਨੂੰ ਚਲਾ ਗਿਆ।

ਕੀਤਾ ਚੀਰ ਦੋ ਧੜ ਕਰਤਾਰ ਸਿੰਘਾ ਨੇਕੀ ਸ਼ਰ੍ਹਾ ਦੀ ਫੈਲ ਸੰਸਾਰ ਚੱਲੀ

(ਵਾਕ ਕਵੀ)

ਵਾਹ ਬਾਦਸ਼ਾਹ ਤੇਰੀ ਈਮਾਨਦਾਰੀ ਜ਼ੁਲਮ ਹੱਦ ਤੋਂ ਬਾਹਰ ਕਮਾ ਦਿੱਤਾ
ਛੱਡ ਗਿਓਂ *ਜ਼ੁਹਾਕ ਨੂੰ ਬਹੁਤ ਪਿੱਛੇ ਨੰਬਰ ਆਪਣਾ ਅੱਗੇ ਵਧਾ ਦਿੱਤਾ
ਮੋਮਨ ਲਫ਼ਜ਼ ਨੂੰ ਤੂੰ ਬਦਨਾਮ ਕੀਤਾ ਇਸਲਾਮ ਨੂੰ ਦਾਗ਼ ਲਗਾ ਦਿੱਤਾ
ਮੋਮਨ ਸੋਈ ਜਿਹੜਾ ਮੋਮ ਦਿਲ ਹੋਵੇ ਤੂੰ ਤਾਂ ਪੱਥਰੋਂ ਸਖ਼ਤ ਬਨਾ ਦਿੱਤਾ
ਬੇਗੁਨਾਹ ਖ਼ੁਦਾ ਦਾ ਫੜ ਬੰਦਾ ਆਰਾ ਸਿਰ ਤੇ ਧਰ ਚਿਰਵਾ ਦਿੱਤਾ
ਤੈਨੂੰ ਜ਼ਰਾ ਭੀ ਤਰਸ ਨ ਆਇਆ ਏ ਤੂੰ ਜੱਲਾਦ ਨੂੰ ਭੀ ਪਿੱਛੇ ਪਾ ਦਿੱਤਾ
ਕੰਬ ਗਏ ਧਰਤੀ ਅਸਮਾਨ ਸਾਰੇ ਵੇਖ ਦਿਨ ਨੇ ਰੰਗ ਵਟਾ ਦਿੱਤਾ
ਤੂੰ ਭੀ ਰਹੇਂ ਨ ਸੁਖੀ ਕਰਤਾਰ ਸਿੰਘਾ ਕਹਿਰ ਤੇਰੇ ਤੇ ਪਾ ਖ਼ੁਦਾ ਦਿੱਤਾ

(ਤਬਾ)

ਦੋ ਧੜ ਵੱਖੋ ਵੱਖ ਸੱਟ ਦਿੱਤੇ ਹਾਹਾਕਾਰ ਸੁਣਿਆਂ ਆਸਮਾਨ ਵਿੱਚੋਂ
ਡਰ ਛਾਇਗਿਆ ਉੱਤੇ ਸਾਰਿਆਂ ਦੇ ਬੋਲੇ ਕੋਈ ਨ ਸ਼ਾਹੀ ਦੀਵਾਨ ਵਿੱਚੋਂ
ਧੜ ਦੋ ਹੋਇ ਤਾਰ ਰਹੀ ਇੱਕੋ ਸ਼ਬਦ ਸੁਨੀ ਦਾ ਪਿਆ ਜ਼ਬਾਨ ਵਿੱਚੋਂ
ਪਾਠ ਜਪੁਜੀ ਸਾਹਿਬ ਦਾ ਕਰ ਪੂਰਾ ਜੀਵ ਹੋਇਆ ਤਦ ਰਵਾਨ ਵਿੱਚੋਂ
ਸੱਚਖੰਡ ਨੂੰ ਸਿੱਖ ਰਵਾਨ ਹੋਯਾ ਸਿੱਖੀ ਸਿਦਕ ਲੈ ਏਸ ਜਹਾਨ ਵਿੱਚੋਂ
ਰਿਹਾ ਜੀਊਂਦਾ ਸਦਾ ਕਰਤਾਰ ਸਿੰਘਾ ਹੋਯਾ ਵੱਖ ਕਲਬੂਤ ਇਨਸਾਨ ਵਿੱਚੋਂ

(ਭਾਈ ਦਿਆਲਾ)

ਭਾਵੇਂ ਵੇਖ ਇਸ ਜ਼ੁਲਮ ਨੂੰ ਸਭ ਰੋਏ ਪਰ ਕਿਸੇ ਨੇ ਮੂੰਹ ਹਲਾਯਾ ਨ
ਡਰ ਜ਼ੁਲਮ ਔਰੰਗੇ ਤੋਂ ਚੁੱਪ ਰਹੇ ਓਹਨੂੰ ਆਖ ਕੇ ਕਿਸੇ ਹਟਾਯਾ ਨ
ਜ਼ੁਲਮ ਵੇਖਕੇ ਭਾਈ ਦਿਆਲੇ ਤਾਈਂ ਆਯਾ ਜੋਸ਼ ਤੇ ਮੁੜ ਸਮਾਯਾ ਨ
ਭਾਈ ਮਨੀ ਸਿੰਘ ਦਾ ਚਾਚਾ ਲੱਗਦਾ ਸੀ ਖ਼ੌਫ਼ ਸ਼ਾਹ ਦੇ ਓਹਨੂੰ ਦਬਾਯਾ ਨ
ਕਹਿੰਦਾ ਅੱਖੀਆਂ ਲਾਲ ਕਰ ਬਾਦਸ਼ਾਹ ਨੂੰ ਕੀਤਾ ਪਾਪ ਇਹ ਭਲਾ ਕਮਾਯਾ ਨ
ਖ਼ਾਨਦਾਨ ਦੀ ਜੜ੍ਹ ਤੂੰ ਚੀਰ ਦਿੱਤੀ ਮਤੀ ਦਾਸ ਤੂੰ ਇਹ ਚਿਰਵਾਯਾ ਨ
ਤੁਹਾਨੂੰ ਬਖਸ਼ੀ ਸੀ ਗੁਰੂ ਬਾਦਸ਼ਾਹੀ ਤੁਸਾਂ ਮੂਰਖਾਂ ਓਹਨੂੰ ਪਛਾਯਾ ਨ
ਹੁਣ ਗੁਰੂ ਦੀ ਕਰ ਬੇਅਦਬੀ ਤਾਂ ਨਸ਼ਟ ਹੋਵੇਗੀ ਝੂਠ ਸੁਣਾਯਾ ਨ
ਜੇਕਰ ਭਲਾ ਹੁੰਦਾ ਤਾਂਤੇ ਡਰ ਜਾਂਦਾ ਪਰ ਸ਼ਾਹ ਨੂੰ ਇਹ ਸੁਖਾਯਾ ਨ
ਉਲਟਾ ਭੜਕਯਾ ਸਗੋਂ ਕਰਤਾਰ ਸਿੰਘਾ ਪਾਪੀ ਪਾਪ ਕਰਕੇ ਸ਼ਰਮਾਯਾ ਨ

---

* ਜ਼ੁਹਾਕ-ਇੱਕ ਜ਼ਾਲਮ ਬਾਦਸ਼ਾਹ ਹੋਯਾ ਹੈ।

( ਔਰੰਗਜ਼ੇਬ )

ਓਏ ਮੂਰਖਾ ਜੱਟਾ ਕੀਹ ਬੋਲਦਾ ਹੈਂ ਹੁਣੇ ਤੈਨੂੰ ਭੀ ਇਹੋ ਸਜ਼ਾ ਦੇਵਾਂ
ਝਟ ਪੜ੍ਹ ਕਲਮਾ ਨਹੀਂ ਤਾਂ ਵੇਖ ਹੁਣੇ ਤੈਨੂੰ ਏਸੇ ਦਾ ਸਾਥੀ ਬਣਾ ਦੇਵਾਂ
ਬੇਧੜਕ ਹੋ ਸਾਮ੍ਹਣੇ ਬੋਲਦਾ ਹੈਂ ਸਿਰ ਧੜੋਂ ਜੁਦਾ ਕਰਵਾ ਦੇਵਾਂ
ਪਤਾ ਕਲ੍ਹ ਦਾ ਨਹੀਂ ਕਰਤਾਰ ਸਿੰਘਾ ਅੱਜ ਚਾਹਾਂ ਸੋ ਕਰ ਕਰਵਾ ਦੇਵਾਂ

( ਭਾਈ ਦਿਆਲਾ )

ਸਤਿ ਨਾਮ ਦਾ ਕਲਮਾ ਸਦਾ ਪੜ੍ਹਦੇ ਹੋਰ ਕਲਮੇ ਪਿਆ ਸੁਣਾਇੰ ਕਿਨੂੰ
ਸਾਡੇ ਅੱਗੇ ਹੀ ਸਿਰ ਤੋਂ ਪਰੇ ਡੇਰੇ ਦੇਕੇ ਧਮਕੀਆਂ ਪਿਆ ਡਰਾਇੰ ਕਿਨੂੰ
ਇੱਕ ਅੱਗੇ ਚਿਰਵਾ ਕੇ ਵੇਖਯਾ ਈ ਓਹ ਕੰਬਿਆ ? ਹੁਣ ਕੰਬਾਇੰ ਕਿਨੂੰ
ਮਿਲਾਂ ਵੀਰ ਦੇ ਨਾਲ ਮੈਂ ਸ਼ੁਕ੍ਰ ਕਰਾਂ ਅਸੀਂ ਧਮਕਦੇ ਨ ਧਮਕਾਇੰ ਕਿਨੂੰ
ਦੇਸ ਹਿਤ ਜੇ ਅਸੀਂ ਕੁਰਬਾਨ ਹੋਈਏ ਧੰਨ ਭਾਗ ਤੂੰ ਪਿਆ ਤਿਲਕਾਇੰ ਕਿਨੂੰ
ਅਸੀਂ ਖੜੇ ਤਯਾਰ ਕਰਤਾਰ ਸਿੰਘਾ ਕਰ ਝੱਬਦੇ ਪਿਆ ਪੁਛਾਇੰ ਕਿਨੂੰ

( ਬਾਦਸ਼ਾਹ ਦਾ ਕਹਿਰ )

ਓਸੇ ਵਕਤ ਜੱਲਾਦ ਨੂੰ ਹੁਕਮ ਦੇਕੇ ਦੇਗ ਉਬਲਨੀ ਇੱਕ ਧਰਾ ਦਿੱਤੀ
ਅੱਗ ਵਾਂਗ ਪਾਣੀ ਤੱਤਾ ਕਰੋ ਝਬਦੇ ਹੇਠ ਜ਼ੋਰ ਦੀ ਅੱਗ ਮਚਾ ਦਿੱਤੀ
ਪਾਣੀ ਜਦੋਂ ਉਬਾਲੇ ਆ ਖਾਣ ਲੱਗਾ ਦੇਹ ਦਿਆਲੇ ਦੀ ਵਿਚ ਸੁਟਾ ਦਿੱਤੀ
ਓਹ ਤਾਂ ਅੱਗੇ ਹੀ ਦੇਹ ਤੋਂ ਵੱਖ ਹੈਸੀ ਨਿਜਾਨੰਦ ਤੇ ਬ੍ਰਿਤੀ ਠਹਿਰਾ ਦਿੱਤੀ
ਓਹ ਦੇਹ ਨਹੀਂ ਸੀ, ਉਹ ਤਾਂ ਆਤਮਾ ਸੀ ਮਿੱਟੀ ਚੁਕ ਕੇ ਵਿਚ ਟਿਕਾ ਦਿੱਤੀ
ਸਤਿਨਾਮ ਕਹੇਂਦਾ ਕਰਤਾਰ ਸਿੰਘਾ ਜਿੰਦ ਸਿੱਖ ਨੇ ਕਰ ਹਵਾ ਦਿੱਤੀ

( ਵਾਕ ਕਵੀ )

ਧੰਨ ਗੁਰੂ ਤੇ ਸਿੱਖ ਭੀ ਧੰਨ ਗੁਰ ਦੇ ਸਿੱਖੀ ਕਰੜੀ ਜਿਨ੍ਹਾਂ ਨਿਬਾਹੀ ਡਾਢੀ
ਕੀਤੀ ਸੀ,ਤੇ ਹਾਇ ਨ ਮੂਲ ਮੂੰਹੋਂ ਵਿਹ ਅਲੇਪਤਾ ਜ਼ਾਹਿਰ ਦਿਖਾਈ ਡਾਢੀ
ਤੇ ਔਰੰਗਾ ਭੀ ਸਿਫ਼ਤ ਦੇ ਲਾਇਕ ਹੀਸੀ ਜਿਸ ਜ਼ੁਲਮ ਦੀ ਹੱਦ ਮੁਕਾਈ ਡਾਢੀ
ਵਾਹ ਕਾਜੀਓ ਤੁਹਾਡੀ ਇਹ ਹਠਧਰਮੀ ਕੀਤੀ ਤੁਸਾਂ ਭੀ ਅਜਬ ਸਿਖਾਈ ਡਾਢੀ
ਦੇਇ ਭੁੱਲਾ ਸੀ ਰੱਬ ਭੀ ਬਾਦਸ਼ਾਹੀ ਖ਼ਾਕ ਦੇਸ ਦੀ ਤੁਸਾਂ ਉਡਾਈ ਡਾਢੀ
ਅੰਤ ਆ ਗਿਆ ਨੇੜੇ ਕਰਤਾਰ ਸਿੰਘਾ ਹੋਨਹਾਰ ਨੇ ਮੱਤ ਭੁਲਾਈ ਡਾਢੀ

( ਸ੍ਰੀ ਗੁਰੂ ਜੀ ਨੇ ਬੰਦੀਖਾਨੇ ਵਾਪਸ ਆਉਣਾ )

ਦੂੰਹ ਸਿੱਖਾਂ ਦੇ ਤਈਂ ਕੁਹਾ ਕਰਕੇ ਜ਼ਾਲਮ ਬਾਦਸ਼ਾਹ ਨਹੀਂ ਸ਼ਰਮਾਯਾ ਰੱਤੀ
ਕਹਿੰਦਾ ਗੁਰਾਂ ਨੂੰ ਦੀਨ ਕਬੂਲ ਕਰ ਲੋ ਖ਼ੂਨ ਕਰਕੇ ਨਹੀਂ ਪਛਤਾਯਾ ਰੱਤੀ
ਨਹੀਂ ਤਾਂ ਤੁਹਾਡਾ ਭੀ ਹੋਵੇਗਾ ਹਾਲ ਇਹੋ ਗੁਰਾਂ ਸੁਣ ਨ ਦਿਲ ਡੁਲਾਯਾ ਰੱਤੀ
ਸਭਾ ਉੱਠ ਗਈ ਗੁਰੂ ਜੀ ਚਲੇ ਆਏ ਹਰਖ ਸੋਗ ਨ ਚਿੱਤ ਵਸਾਯਾ ਰੱਤੀ
ਹਾ,ਹਾ ਕਾਰ ਮੱਚੀ ਸਾਰੇ ਸ਼ਹਿਰ ਅੰਦਰ ਸ਼ਰ੍ਹਾ ਵਾਲਿਆਂ ਨ ਤਰਸ ਆਯਾ ਰੱਤੀ
ਕੀਤਾ ਬਾਦਸ਼ਾਹ ਜ਼ੁਲਮ ਕਰਤਾਰ ਸਿੰਘਾ ਨਹੀਂ ਖ਼ੌਫ ਖ਼ੁਦਾ ਰਖਾਯਾ ਰੱਤੀ

( ਅਬਦੁੱਲੇ ਦਰੋਗੇ ਦਾ ਪ੍ਰੇਮ )

ਦੂੰਹ ਸਿੱਖਾਂ ਨੂੰ ਮਾਰਿਆ ਬੁਰੀ ਹਾਲੀਂ ਬਾਦਸ਼ਾਹ ਕੀਤਾ ਜ਼ੁਲਮ ਭਾਰੀਏ ਜੀ
ਸਾਰੇ ਸ਼ਹਿਰ ਅੰਦਰ ਹਾ, ਹਾ ਕਾਰ ਹੋਈ ਦੁਖੀ ਹੋਇ ਸਾਰੇ ਨਰ ਨਾਰੀਏ ਜੀ

ਪਈ ਰਾਤ ਦਰੋਗੇ ਨੇ ਅਰਜ਼ ਕੀਤੀ ਮੇਰੀ ਬੇਨਤੀ ਨੂੰ ਚਿੱਤ ਧਾਰੀਏ ਜੀ
ਚੱਲੋ ਗੁਰੂ ਜੀ ਕਿਸੇ ਥਾਂ ਨਿਕਲ ਏਥੋਂ ਸਾਰੇ ਰਲਕੇ ਦਿਨ ਗੁਜ਼ਾਰੀਏ ਜੀ
ਮੈਂ ਭੀ ਨਾਲ ਤੇ ਮੇਰੇ ਸਿਪਾਹੀ ਸਾਰੇ ਖ਼ਾਦਮ ਆਪ ਦੇ ਚਿੱਤ ਵਿਚਾਰੀਏ ਜੀ
ਏਸ ਦੁਸ਼ਟ ਦੇ ਪੰਜਿਓਂ ਨਿਕਲਚੱਲੋ ਅੰਨ੍ਹੀਹੋਈ ਕਚਹਿਰੀ ਇਹ ਸਾਰੀਏ ਜੀ
ਨਾਸ ਹੋਣ ਤੇ ਆਯਾ ਚੁਗੱਤਿਆਂ ਦਾ ਰੱਬ ਸਾਰਿਆਂ ਦੀ ਮੱਤ ਮਾਰੀਏ ਜੀ
ਸੁਣੀ ਸਤਿਗੁਰਾਂ ਸਾਰੀ ਕਰਤਾਰ ਸਿੰਘਾ ਨਾਲ ਧੀਰਜ ਇਉਂ ਉਚਾਰੀਏ ਜੀ

( ਸਤਿਗੁਰੂ ਜੀ )

ਸਾਡਾ ਫਿਕਰ ਪਿਆਰਿਆ ਕਰ ਨਾਹੀਂ ਅਸੀਂ ਚੱਲ ਆਏ ਏਸੇ ਕਾਰ ਬਦਲੇ
ਕਰਨ ਜ਼ੁਲਮ ਦੇ ਬੇੜੇ ਨੂੰ ਗ਼ਰਕ ਆਏ ਸਿਰ ਦੇਨ ਆਇ ਉਪਕਾਰ ਬਦਲੇ
ਹੁੰਦਾ ਭੱਜਣਾ ਤੇ ਆਉਂਦੇ ਕਾਸ ਲਈ ਆਇ ਸਮਝ ਲੋ ਏਸੇ ਵਿਹਾਰ ਬਦਲੇ
ਇਹ ਠੀਕਰਾ ਭੰਨ ਔਰੰਗੇ ਦੇ ਸਿਰ ਗੁਨ੍ਹਾਗਾਰ ਠਹਿਰਾਉਣਾ ਹੈ ਮਾਰ ਬਦਲੇ
ਏਸੇ ਪਾਪ ਨੇ ਇਨ੍ਹਾਂ ਨੂੰ ਮਾਰ ਜਾਣਾ ਬੱਸ ਨਸ਼ਟ ਹੋਣਾ ਗੁਨ੍ਹਾਗਾਰ ਬਦਲੇ
ਪੈਣਾ ਦੋਜ਼ਖੀਂ ਏਸ ਕਰਤਾਰ ਸਿੰਘਾ ਰਾਜ ਹੋਵਨਾ ਦੂਰ ਮੱਕਾਰ ਬਦਲੇ

( ਤਥਾ )

ਦਿਨ ਨੌ ਰਹਿ ਗਏ ਬਾਕੀ ਸਮਝਸਾਰੇ ਪਿੱਛੇ ਅਸਾਂਦੇ ਤੁਸਾਂ ਇਹ ਕਾਰ ਕਰਨੀ
ਚੱਲੇ ਜਾਵਨਾ ਸਿੱਧੇ ਆਨੰਦਪੁਰ ਨੂੰ ਬਾਕੀ ਉਮਰ ਜਾ ਓਥੇ ਗੁਜ਼ਾਰ ਕਰਨੀ
ਰਾਜ ਜੋਗ ਦੇ ਓਥੇ ਅਖਾੜੇ ਹੋਣੇ ਸਾਹਿਬਜ਼ਾਦੇ ਦੇ ਪਾਸ ਬਹਾਰ ਕਰਨੀ
ਮੋਖ ਭੋਗ ਓਥੋਂ ਪਾਉ ਫਲ ਸਾਰੇ ਬੈਠ ਬੰਦਗੀ ਸਦਾ ਕਰਤਾਰ ਕਰਨੀ
ਸਾਡੇ ਵਾਸਤੇ ਕੁੱਝ ਨ ਫਿਕਰ ਕਰੋ ਦੁੱਖ ਸੁੱਖ ਦੀ ਨਹੀਂ ਵਿਚਾਰ ਕਰਨੀ
ਸਿਰ ਦੇਵਨਾ ਅਸਾਂ ਕਰਤਾਰ ਸਿੰਘਾ ਅੱਗ ਜ਼ੁਲਮ ਬਲਦੀ ਠੰਢੀਠਾਰ ਕਰਨੀ

( ਬਾਕੀ ਦੇ ਸਿੱਖਾਂ ਨੇ ਬੇ ਹੌਸਲੇ ਹੋਣਾ )

ਤਿਨੇ ਸਿੱਖ ਜਿਹੜੇ ਬਾਕੀ ਪਾਸ ਰਹੇ ਕੁਝ ਡੋਲ ਗਏ ਹੌਂਸਲਾ ਹਾਰ ਕਰਕੇ
ਕਰਦੇ ਬੇਨਤੀ ਗੁਰਾਂ ਦੇ ਪਾਸ ਆਕੇ ਕੁਝ ਖ਼ੌਫ਼ ਤਕਲੀਫ ਦਾ ਧਾਰ ਕਰਕੇ
ਮਾਰੇ ਜ਼ਾਲਮਾਂ ਦੋ ਭਰਾ ਸਾਡੇ, ਸਾਡੇ ਸਾਮ੍ਹਣੇ ਦੁਖੀ ਅਪਾਰ ਕਰਕੇ
ਕੱਲ੍ਹ ਸਾਡਾ ਭੀ ਹੋਵੇਗਾ ਹਾਲ ਓਹੋ ਮਾਰ ਦੇਣਗੇ ਸਾਨੂੰ ਖ਼ਵਾਰ ਕਰਕੇ
ਕੋਈ ਰਾਹ ਬਚਾਉ ਦਾ ਲੱਭਦਾ ਨਹੀਂ ਕੱਲ੍ਹ ਮਰਾਂਗੇ ਦੁਖ ਸਹਾਰ ਕਰਕੇ
ਗੁਰੂ ਧੀਰਜ ਧਾਰ ਕਰਤਾਰ ਸਿੰਘਾ ਕਹਿੰਦੇ ਸਿੱਖਾਂ ਦੇ ਤਈਂ ਉਚਾਰ ਕਰਕੇ

( ਸਤਿਗੁਰੂ ਜੀ )

ਜਦੋਂ ਟੁਰਨ ਲੱਗੇ ਅਸਾਂ ਆਖਯਾ ਸੀ ਦਿੱਲੀ ਚੱਲੇ ਹਾਂ ਸੀਸਕੁਰਬਾਨ ਕਰਨੇ

ਹਿਤ ਦੇਸ ਦੇ ਹੋਣਾ ਸ਼ਹੀਦ ਅਸਾਂ ਦੁੱਖ ਝੱਲ ਕੇ ਸੁਖੀ ਇਨਸਾਨ ਕਰਨੇ
ਸੱਡੇ ਨਾਲ ਏਥੋਂ ਅੱਗੇ ਓਹੋ ਚੱਲੇ ਜਿਸ ਨਹੀਂ ਪਜਾਰੇ ਪਰਾਨ ਕਰਨੇ
ਜੇਕਰ ਹੁਣ ਭੀ ਚਾਹੁ ਕਰਤਾਰ ਸਿੰਘਾ ਚਲੇ ਜਾਉ ਨ ਕਿਸੇ ਅਟਕਾਨ ਕਰਨੇ

(ਵਾਕ ਕਵੀ)

ਹੁਕਮ ਕਰਦਿਆਂ ਬੇੜੀਆਂ ਟੁਟ ਗਈਆਂ ਸਿੱਖ ਅੰਤ ਦੀ ਕਰ *ਜੁਹਾਰ ਚੱਲੇ
ਆ †'ਸੰਗ ਸਖਾ ਸਭ ਤਜ ਗਏ' ਨੇ ਸਾਥੀ ਅੰਤ ਦੇ ਵੇਲੇ ਵਸਾਰ ਚੱਲੇ
ਇਹ ਸ਼ਬਦ ਸਤਿਗੁਰਾਂ ਨੇ ਉਚਰਯਾ ਜਾਂ ਤੀਰ ਚੀਰ ਕਲੇਜਯੋਂ ਪਾਰ ਚੱਲੇ
ਸਿੱਖ ਝੱਲ ਨ ਸੱਕੇ ਤੇ ਮੁੜ ਆਏ ਮੋਹ ਘਰਾਂ ਦੇ ਹੋ ਉਡਾਰ ਚੱਲੇ
ਭੁੱਲ ਆਪਣੀ ਤੇ ਡਾਢੇ ਰੋਣ ਲੱਗੇ ਵੱਗ ਨੇਤਰਾਂ ਵਿੱਚੋਂ ਫੁਹਾਰ ਚੱਲੇ
ਗੁਰ ਆਖ ਭੀ ਰਹੇ ਕਰਤਾਰ ਸਿੰਘਾ ਸਿੱਖ ਗਏ ਨ ਜਨਮ ਸਵਾਰ ਚੱਲੇ

(ਤਥਾ)

ਧੰਨ ਗੁਰੂ ਤੇ ਸਿੱਖ ਭੀ ਧੰਨ ਗੁਰ ਦੇ ਨਹੀਂ ਮਿਲਦੀ ਐਸੀ ਮਸਾਲ ਕਿਧਰੇ
ਐਡੇ ਸਿਦਕ ਵਾਲੇ ਚੇਲੇ ਕਿਸਦੇ ਹੋਏ ਕੋਈ ਦੇਸ ਵਿਚ ਦੇਇ ਦਿਖਾਲ ਕਿਧਰੇ
ਜਿੰਦਾਂ ਦਿੱਤੀਆਂ ਜਿਸਤਰ੍ਹਾਂ ਗੁਰਸਿੱਖਾਂ ਨਜ਼ਰ ਆਉਂਦੀ ਨਹੀਂ ਐਸੀ ਢਾਲ ਕਿਧਰੇ
ਬੜੇ ਬੜੇ ਅਵਤਾਰ ਭੀੜ ਰੇ ਮਰਨੋ ਚਾਹੁੰਦੇ ਬਚਣ ਦੀ ਮਿਲ ਜਾਇ ਝਾਲ ਕਿਧਰੇ
ਸਤਿਗੁਰਾਂ ਤੇ ਸਿਦਕੀ ਸਿੱਖਾਂ ਜੇਹੀ ਘਾਲੀ ਕਦੇ ਨਹੀਂ ਕਿਸੇ ਨੇ ਘਾਲ ਕਿਧਰੇ
ਸਿੱਖ ਕੌਮ ਦੇ ਬਿਨਾਂ ਕਰਤਾਰ ਸਿੰਘਾ ਨਹੀਂ ਧਰਮ ਸ਼ਹੀਦੀ ਦੀ ਚਾਲ ਕਿਧਰੇ

(ਤਥਾ)

ਜੋ ਬੀਤਦੀ ਰਹੀ ਸੀ ਵਿੱਚ ਦਿੱਲੀ ਸਿਖ ਆਨੰਦ ਪੁਰੀ ਪੁਚਾਵੰਦੇ ਰਹੇ
ਡਾਕ ਲਾ ਰੱਖੀ ਹੈ ਸੀ ਗੁਰ ਸਿੱਖਾਂ ਦੋਹਾਂ ਤਰਫਾਂ ਥੀਂ ਖਬਰ ਲਿਆਵੰਦੇ ਰਹੇ
ਮਾਤਾ ਨਾਨਕੀ ਦੀ ਧੀਰਜ ਰੱਖਣੇ ਨੂੰ ਨਾਵੇਂ ਗੁਰੂ ਜੀ ਸ਼ਬਦ ਲਿਖਾਵੰਦੇ ਰਹੇ
ਸ੍ਰੀ ਗ੍ਰੰਥ ਜੀ ਦੇ ਵਿਚ ਸਭ ਲਿਖੇ ਗੁਰ ਦਸਮ ਜੀ ਪਾਸ ਰਖਾਵੰਦੇ ਰਹੇ
ਗੱਲਾਂ ਸੁਣਕੇ ਸਭ ਵੈਰਾਗ ਕਰਦੇ ਸ੍ਰੀ ਕਲਗੀਧਰ ਸਮਝਾਵੰਦੇ ਰਹੇ
ਏਧਰ ਬੀਤਦੀ ਜਿਵੇਂ ਕਰਤਾਰ ਸਿੰਘਾ ਖੇਡ ਭਾਣੇ ਦੀ ਸਮਝ ਲੰਘਾਵੰਦੇ ਰਹੇ

(ਕਾਜ਼ੀ ਦੀ ਚੁਗਲੀ)

ਇਕ ਦਿਨ ਸਤਿਗੁਰਾਂ ਇਸ਼ਨਾਨ ਕੀਤਾ ਚੜ੍ਹ ਕੋਠੇ ਤੇ ਕੇਸ ਸੁਕਾ ਰਹਿ ਸਨ
ਕਾਜ਼ੀ ਪਾਜ਼ੀ ਨੇ ਜਾ ਕੇ ਕਰੀ ਚੁਗਲੀ ਦਿਨ ਮੁਗਲਾਂ ਦੇ ਬੁਰੇ ਆ ਰਹਿ ਸਨ

---

*ਨਿਮਸ਼ਕਾਰ।

†ਸੰਗ ਸਖਾ ਸਭ ਤਜ ਗਏ ਕੋਊ ਨ ਨਿਬਹਿਓ ਸਾਥ।
ਕਹੁ ਨਾਨਕ ਇਹ ਬਿਪਤ ਮੈ ਟੇਕ ਏਕ ਰਘੁਨਾਥ ॥

ਕੱਲ੍ਹ ਕੋਠੇ ਉਤੇ ਗੁਰ ਚੜ੍ਹ ਕਰ ਕੇ ਸੱਡੇ ਪੜਦਿਆਂ ਵੱਲ ਤਕਾ ਰਹਿ ਸਨ
ਸਾਡੇ*ਹਰਮ ਸਰਾਇ ਕਰਤਾਰ ਸਿੰਘਾ ਗੁਰ ਓਨ੍ਹਾਂ ਵੱਲੇ ਨਜ਼ਰ ਪਾ ਰਹਿ ਸਨ

( ਬਾਦਸ਼ਾਹ ਨੇ ਸਤਿਗੁਰਾਂ ਨੂੰ ਬੁਲਾਕੇ ਪੁੱਛਣਾ )

ਬਾਦਸ਼ਾਹ ਦੀ ਸੀ ਮਾਰੀ ਮੱਤ ਗਈ ਤਿਵੇਂ ਚੱਲੇ ਜਿਵੇਂ ਕਾਜ਼ੀ ਹੱਕਦੇ ਸੀ
ਸੱਦ ਗੁਰਾਂ ਨੂੰ ਪੁੱਛਦਾ ਵਕਤ ਓਸੇ ਜਿਵੇਂ ਆਇ ਕਾਜ਼ੀ ਪਾਜ਼ੀ ਬੱਕਦੇ ਸੀ
ਕੱਲ੍ਹ ਸੁਣਿਆਂ ਚੜ੍ਹ ਕੇ ਕੋਠੇ ਉੱਤੇ ਤੁਸੀਂ ਕਾਜ਼ੀਆਂ ਦੇ ਪੜਦੇ ਤੱਕਦੇ ਸੀ
ਚੰਗੀ ਗੱਲ ਇਹ ਨਹੀਂ ਕਰਤਾਰ ਸਿੰਘਾ ਸੁਣ ਗੁਰ ਬੋਲੇ ਨਾਹੀਂ ਝੱਕਦੇ ਸੀ

(ਸਤਿਗੁਰਾਂ ਨੇ ਭਵਿਖਤ ਬੋਲਣੀ)

ਬੋਲੇ ਗੁਰੂ ਜਿਨ੍ਹਾਂ ਤਾਈਂ ਭੈ ਨ ਸੀ ਸੁਣ, ਕਰ ਕੇ ਚਿੱਤ ਵਿਚਾਰ ਸ਼ਾਹਾ
ਅਸੀਂ ਕਿਸੇ ਦੇ ਪੜਦੇ ਤੱਕਦੇ ਨਹੀਂ ਜੋ ਤੱਕਦੇ ਸਾਂ ਦਿਲ ਧਾਰ ਸ਼ਾਹਾ
ਅਸੀਂ ਦੇਖਦੇ ਸਾਂ ਕਦੋਂ ਆਂਵਦੇ ਨੇ ਓਹ †ਟੋਪੀ ਵਾਲੇ ਬਲੀ ਭਾਰ ਸ਼ਾਹਾ
ਜਿਸ ਤੁਹਾਡੇ ਸਣੇ ਇਹਨਾਂ ਕਾਜ਼ੀਆਂ ਦੇ ਪੜਦੇ ਕਰਨੇ ਸਭ ‡ਖੁਵਾਰ ਸ਼ਾਹਾ
ਜਿਨ੍ਹਾਂ ਪੁੱਟਨੀ ਦਿੱਲੀਓਂ ਜੜ੍ਹ ਤੁਹਾਡੀ ਕਰਨੀ ਜ਼ਾਲਮਾਂ ਨੂੰ ਚੰਗੀ ਮਾਰ ਸ਼ਾਹਾ
ਦੂਰੋਂ ਟਾਪੂਓਂ ਆਉਣ ਕਰਤਾਰ ਸਿੰਘਾ ਹੈ ਹੁਕਮ ਇਹੋ ਕਰਤਾਰ ਸ਼ਾਹਾ

( ਬਾਦਸ਼ਾਹ ਨੇ ਬੜਾ ਗੁੱਸਾ ਕਰਨਾ )

ਸਣੇ ਕਪੜੀਂ ਸ਼ਾਹ ਨੂੰ ਅੱਗ ਲੱਗੀ ਕਹਿੰਦਾ ਮੌਤ ਨੂੰ ਕਿਉਂ ਸਹੇੜਦਾ ਹੈਂ
ਮੈਂ ਅਜੇ ਭੀ ਆਖਦਾ ਮੰਨ ਜਾਹ ਤੂੰ ਦੁੱਖਾਂ ਵਿਚ ਕਿਉਂ ਅੰਗ ਲਬੇੜਦਾ ਹੈਂ
ਜਿਵੇਂ ਸਿੱਖ ਮਾਰੇ ਮਾਰਾਂ ਤੈਨੂੰ ਭੀ ਹੁਣ ਐਵੇਂ ਪਿਆ ਖੂਹੇ ਪੁੱਠੇ ਗੇੜਦਾ ਹੈਂ
ਗੱਲਾਂ ਤਿੱਖੀਆਂ ਆਖ ਕਰਤਾਰਸਿੰਘਾ ਕਿਉਂ ਦਿਲ ਦੇ ਜ਼ਖਮ ਉਚੇੜਦਾ ਹੈਂ

( ਤਥਾ )

ਜਿਨ੍ਹਾਂ ਹਿੰਦੂਆਂ ਕਰਨ ਇਮਦਾਦ ਆਯੋਂ ਓਨ੍ਹਾਂ ਕਦੇਭੀ ਫ਼ੈਜ਼ ਪੁਚਾਉਣਾ ਨਹੀਂ
ਪੱਥਰ ਪੂਜ ਮਾਰੀ ਮੱਤ ਉਨ੍ਹਾਂ ਦੀ ਹੈ ਓੜਕ ਹਿੰਦੂਆਂ ਸਾਥ ਨਿਭਾਉਣਾ ਨਹੀਂ
ਐਵੇਂ ਉਨ੍ਹਾਂਦੇ ਵਾਸਤੇ ਕਿਉਂ ਮਰਦਾ ਕਿਸੇ ਮੰਨ ਅਹਿਸਾਨ ਸ਼ਰਮਾਉਣਾ ਨਹੀਂ
ਮੈਂ ਤਾਂ ਪੀਰ ਬਨਾਉਂਦਾ ਆਪਣਾ ਹਾਂ ਵੇਲਾ ਬੀਤ ਗਿਆ ਹੱਥ ਆਉਣਾ ਨਹੀਂ

---

*ਹਰਮ ਸਰਾ—ਔਰਤਾਂ ਦੇ ਰਹਿਣ ਦੀ ਜਗ੍ਹਾ।

†ਇਹ ਬਚਨ ਗੁਰੂ ਜੀ ਦੇ ੧੯੧੪ ਦੇ ਗ਼ਦਰ ਦੇ ਪਿਛੋਂ ਜਦ ਦਿੱਲੀ ਅੰਗ੍ਰੇਜ਼ਾਂ ਦੇ ਕਬਜ਼ੇ ਵਿੱਚ ਆਈ ਤਾਂ ਸੱਭੇ ਸੱਤ ਹੋ ਗਏ, ਬਾਦਸ਼ਾਹੀ ਬੇਗਮਾਂ ਤੇ ਅਮੀਰਜ਼ਾਦੀਆਂ ਕਾਜ਼ੀਆਂ ਦੀਆਂ ਤੀਵੀਆਂ ਤੇ ਮੁਗਲਾਨੀਆਂ ਓਹ ਬੇ-ਪੜਦ ਹੋਈਆਂ, ਜਿਨ੍ਹਾਂ ਓਹ ਹਾਲ ਦੇਖੇ ਓਹੋ ਜਾਣਦੇ ਹਨ।

‡ਗੁਰ ਬਿਲਾਸ ਪਾਤਸ਼ਾਹੀ ੧੦ ਵਿੱਚ ਲਿਖਯਾ ਹੈ,"ਉਡਿਗ ਨਾਥ ਪਿਤ ਧਾਮ ਤੇ ਧਰ ਜੋ ਆਵੈ ਟੋਪ। ਝਗਰ ਕਰੇਗੋ ਖਾਲਸੇ ਤੋਹਿ ਘਟਾਵੈ ਓਪ।"

ਹਿੰਦੂ ਕਰਨ ਹਮੇਸ਼ ਆ ਚੁਗਲੀਆਂ ਨੇ ਇਹਨਾਂ ਇਹ ਸੁਭਾਵ ਹਟਾਉਣਾ ਨਹੀਂ
ਹੱਠ ਛੱਡ ਦੇਵੋ ਕਰਤਾਰ ਸਿੰਘਾ ਬੱਸ ਮੁੜ ਕੇ ਮੈਂ ਸਮਝਾਉਣਾ ਨਹੀਂ

( ਸਤਿਗੁਰੂ ਜੀ )

ਮੰਨਣਹਿੰਦੂਅਹਿਸਾਨ ਯਾਨਮੰਨਣ ਸਾਨੂੰ ਲੋੜ ਅਹਿਸਾਨ ਮਨਾਨ ਦੀ ਨਹੀਂ
ਅਸੀਂ ਪੀਰੀ ਮੁਰੀਦੀ ਦੇ ਨਹੀਂਭੁੱਖੇ ਲੋੜ ਕਿਸੇ ਤੋਂ ਪੈਰ ਪੁਜਾਨ ਦੀ ਨਹੀਂ
ਸਾਨੂੰ ਸੌਂਪਿਆ ਰੱਬ ਨੇ ਕੰਮ ਜਿਹੜਾ ਸੋਈ ਕਰਾਂਗੇ ਲੋੜ ਤਜਾਨ ਦੀ ਨਹੀਂ
ਅਸਾਂ ਦੁਖੀਆਂਦੀ ਇਮਦਾਦ ਕਰਨੀਚਾਹਮੂਲ ਅਹਿਸਾਨ ਚੜ੍ਹਾਨ ਦੀ ਨਹੀਂ
ਦੇਸ ਵਾਸਤੇ ਅਸਾਂ ਕੁਰਬਾਨ ਹੋਣਾ ਰੱਖੀ ਵੰਡ ਹਿੰਦੂ ਮੁਸਲਮਾਨ ਦੀ ਨਹੀਂ
ਅਸੀਂ ਸਭ ਦੇ ਸਾਂਝੇ ਕਰਤਾਰਸਿੰਘਾ ਲੋੜ ਕਿਸੇ ਦਾ ਬੁਰਾ ਮਨਾਨ ਦੀ ਨਹੀਂ

( ਵਾਕ ਕਵੀ )

ਬਾਤ ਕਹੀ ਔਰੰਗੇ ਨੇ ਸੱਚ ਹੈ ਸੀ ਜੱਾਤਾ ਹਿੰਦੂਆਂ ਕੀਹ ਅਹਿਸਾਨ ਭਾਈ
ਅੱਜ ਹਿੰਦੂਆਂ ਦੇ ਬੱਚੇ ਗੁਰੂ ਘਰ ਦੇ ਬਣ ਰਹੇ ਨਿੰਦਕ ਸੱਚ ਜਾਨ ਭਾਈ
ਵੇਲੇ ਬੀਤ ਗਏ, ਚਿਰ ਹੋਇ ਗਿਆ ਕੀਹ ਉਨ੍ਹਾਂ ਨੂੰ ਹੁਣ ਪਛਾਨ ਭਾਈ
ਕਹਿੰਦੇ ਕੀਹ ਸਤਿਗੁਰਾਂ ਅਹਿਸਾਨ ਕੀਤੇ ਸੌ ਹੁੱਜਤਾਂ ਕਰ ਸੁਨਾਨ ਭਾਈ
ਗੁਰੂ ਬਾਗ਼ੀ ਹੈਸਨ ਮਾਰੇ ਬਾਦਸ਼ਾਹ ਨੇ ਬਹੁਤ ਹੋਰ ਭੀ ਗੱਲਾਂ ਬਨਾਨ ਭਾਈ
ਅੱਜ ਹੋਣ ਓਹ ਹਿੰਦੂ ਤੇ ਆਇ ਦੱਸਨ ਜੋ ਬੀਤੀ ਹੈ ਸੀ ਦਾਸਤਾਨ ਭਾਈ
ਜਿਨ੍ਹਾਂ ਵਾਸਤੇ ਸਿਖਾਂ ਤੇ ਸਤਿਗੁਰਾਂ ਨੇ ਕੀਤੇ ਵੱਡੇ ਵੱਡੇ ਘਮਸਾਨ ਭਾਈ
ਤਨ ਧਨ ਤੇ ਸੁਖ ਅਰਾਮ ਸਾਰੇ ਦੇਸ ਵਾਸਤੇ ਕਰੇ ਕੁਰਬਾਨ ਭਾਈ
ਓਨ੍ਹਾਂ ਹਿੰਦੂਆਂ ਹੀ ਘੱਟ ਕਰੀ ਨ ਸੀ ਰਾਜੇ ਉੱਤਰੇ ਜੰਗ ਮੈਦਾਨ ਭਾਈ
ਬਾਈ ਧਾਰ ਪਹਾੜੀਆਂ ਤੇਗ ਚੁੱਕੀ ਹੇਤ ਸਿੰਘਾਂ ਦਾ ਪੰਥ ਮੁਕਾਨ ਭਾਈ
*ਗਵਾਲਯਾਰ ਤੋਂ ਰਾਜੇ ਛੁਡਾਇ ਗੁਰਾਂ ਪਿਛੋਂ ਓਹਨਾਂ ਦੀ ਹੀ ਸੰਤਾਨ ਭਾਈ
ਭੀਮ ਚੰਦ ਜਿਹਾਂ ਘੱਟ ਕਰੀ ਨ ਸੀ ਤਵਾਰੀਖ ਨੂੰ ਪੜ੍ਹੋ ਸਿਆਨ ਭਾਈ
ਵੇਲੇ ਖਾਨ ਬਹਾਦਰ ਤੇ ਯਾਹਯੇਖਾਂ ਦੇ†ਮੁਖਬਰ ਹਿੰਦੂ ਹੀਬਣੇ ਸਨ ਆਨ ਭਾਈ
ਸਿੰਘ ਪਕੜ ਬੇਗਿਣਤ ‡ਮਰਵਾ ਦਿੱਤੇ ਕੀਹ ਫੋਲ ਕੇ ਕਰਾਂ ਬਿਆਨ ਭਾਈ

---

*ਗਵਾਲਯਾਰ ਦੇ ਕਿਲ੍ਹੇ ਵਿਚ ਬਵਿੰਜਾ ਰਾਜੇ ਜਹਾਂਗੀਰ ਤੇ ਅਕਬਰ ਦੇ ਵੇਲੇ ਦੇ ਉਮਰ ਕੈਦ ਸਨ, ਜਿਨ੍ਹਾਂ ਨੂੰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਜਾਕੇ ਛੁਡਾਯਾ ਸੀ। ਇਹ ਸਾਰਾ ਪ੍ਰਸੰਗ "ਸ੍ਰੀ ਖੜਗੇਸ਼ ਪ੍ਰਗਾਸ਼" ਗ੍ਰੰਥ ਵਿੱਚੋਂਪੜ੍ਹਕੇ ਦੇਖੋ। ਉਕਤ ਗ੍ਰੰਥਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸੰਪੂਰਨ ਜੀਵਨ ਬ੍ਰਿਤਾਂਤ ਠੇਠ ਪੰਜਾਬੀ ਬੈਂਤਾਂ ਵਿੱਚ ਲਿਖਿਆ ਹੈ।

†ਮੁਖਬਰ- ਚੋਰੀ ਖਬਰਾਂ ਦੇਣ ਵਾਲੇ।

‡ਅਜੀਤ ਖਾਲਸਾ ਤੇ ਜੌਹਰ ਖ਼ਾਲਸਾ ਮੰਗਵਾਕੇ ਪੜ੍ਹੋ।

ਖੈਰ ਨੇਕ ਥੋੜ੍ਹੇ ਨੇਕੀ ਜਾਣਦੇ ਨੇ ਅੱਜ ਤੱਕ ਪ੍ਰੀਤ ਨਭਾਨ ਭਾਈ
ਸੇਵਾ ਕਰਦੇ ਓਹ ਗੁਰਦਵਾਰਿਆਂ ਦੀ ਸੀਸ ਅਦਬ ਦੇ ਵਿੱਚ ਝੁਕਾਨ-ਭਾਈ
ਭਲੇ ਲੋਕ ਅਹਿਸਾਨ ਭੁਲਾਵੰਦੇ ਨਹੀਂ ਯਾਦ ਰੱਖਦੇ ਨਹੀਂ ਸ਼ੈਤਾਨ ਭਾਈ
ਕਹਿਣਾ ਓਨ੍ਹਾਂ ਨੂੰ ਕੀਹ ਕਰਤਾਰ ਸਿੰਘਾ ਜਿਹੜੇ ਨਿੰਦਕ ਭਰੇ ਗੁਮਾਨ ਭਾਈ

(ਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿੱਚ ਪਾਕੇ ਅੱਠ ਦਿਨ ਦੀ ਮੁਹਲਤ ਦੇਣੀ)

ਡਿੱਠਾ ਬਾਦਸ਼ਾਹ ਗੁਰੂ ਨ ਡੋਲਦਾ ਏ ਇਹ ਆਖਰੀ ਹੁਕਮ ਚੜ੍ਹਾ ਦਿੱਤੇ
ਅੱਠ ਦਿਨ ਬਾਕੀ ਸੋਚ ਕਰ ਲਵੋ ਨਹੀਂ ਤਾਂ ਸ਼ਰ੍ਹਾ ਨੇ ਫ਼ਤਵੇ ਲਾ ਦਿੱਤੇ
ਕਤਲ ਕੀਤੇ ਜਾਓਗੇ ਸਰੇ ਆਮ ਖੜ ਕੇ ਇਹ ਆਖ ਵਾਪਸ ਕਰਵਾ ਦਿੱਤੇ
ਦੇ ਕੇ ਸਖ਼ਤਾ ਹੁਕਮ ਕਰਤਾਰ ਸਿੰਘਾ ਲੋਹੇ ਪਿੰਜਰੇ ਗੁਰ ਪਵਾ ਦਿੱਤੇ

(ਮਾਤਾ ਜੀ ਨੂੰ ਚਿੱਠੀ ਤੇ ਦਸਮੇਸ਼ ਜੀ ਨੂੰ ਗੁਰਿਆਈ)

ਗੁਰਾਂ ਦੇਖਿਆ ਦਿਹ ਵਿਯੋਗ ਹੋਣਾ ਸਮਾ ਬਹੁਤ ਨੇੜੇ ਆਯਾ ਜਾਨ ਕਰਕੇ
ਲਿਖੀ ਧੀਰਜਦੀ ਚਿੱਠੀ ਮਾਤਾ ਜੀਨੂੰ ਪੂਰਨ ਤਿਆਗ ਵੈਰਾਗ ਗਜਾਨ ਕਰਕੇ
ਤੁਸਾਂ ਮਾਤਾ ਜੀ ਚਿੱਤ ਨ ਸ਼ੋਕ ਕਰਨਾ ਭਾਣਾ ਮੰਨਣਾ ਭਜਨ ਭਗਵਾਨ ਕਰਕੇ
ਤੁਸੀਂ ਭਾਗਾਂ ਵਾਲੇ ਪੁੱਤ ਜਿਨ੍ਹਾਂ ਦਾ ਜੀ ਹਿਤ ਦੇਸ ਦੇ ਜਾਨ ਕੁਰਬਾਨ ਕਰਕੇ
ਅੱਗ ਜ਼ੁਲਮ ਦੀ ਬਲਦੀ ਕਰ ਠੰਢੀ ਸੁਖੀ ਚੱਲਿਆ ਹੈ ਹਿੰਦੁਸਤਾਨ ਕਰਕੇ
ਤੁਸੀਂ ਪੋਤਰੇ ਦਾ ਪਰਤਾਪ ਵੇਖੋ ਜ਼ਾਲਮ ਮਾਰਨੇ ਜਿਸ ਘਮਸਾਨ ਕਰਕੇ
ਰੰਗ ਹੋਰ ਦੇ ਹੋਰ ਬਦਲਾ ਦੇ ਗਾ ਰਾਜ ਜੋਗ ਦੇ ਉੱਚੇ ਨਸ਼ਾਨ ਕਰਕੇ
ਪਿੱਛੇ ਅਸਾਂ ਦੇ ਕਰੇ ਗਾ ਬਹੁਤ ਲੀਲ੍ਹਾ ਮਾਰੇ ਜ਼ਾਲਮਾਂ ਤਾਈਂ ਵੈਰਾਨ ਕਰਕੇ
ਇਹ ਲਿਖ ਗੁਰਦਿੱਤੇ ਨੂੰ ਤਯਾਰ ਕੀਤਾ ਗੁਰ ਗੱਦੀ ਦਾ ਅੰਤ ਧਯਾਨ ਕਰਕੇ
ਨਾਲਯੇਰ ਮੰਗਾ ਕੇ ਪੰਜ ਪੈਸੇ ਕਰ ਪੰਜ ਪ੍ਰਦੱਖਨਾਂ ਮਾਨ ਕਰਕੇ
ਮੱਥਾ ਟੇਕ ਗੁਰਦਿੱਤੇ ਨੂੰ ਕਹਿ ਦਿੱਤਾ ਲੈ ਜਾਓ ਆਨੰਦਪੁਰ ਤਾਨ ਕਰਕੇ
ਸਾਹਿਬਜ਼ਾਦੇ ਨੂੰ ਗੱਦੀ ਬਠਾਲ ਦੇਣਾ ਸੱਦ ਸੰਗਤਾਂ ਬੜਾ ਦੀਵਾਨ ਕਰਕੇ
ਅਸੀਂ ਭੰਨ ਔਰੰਗੇ ਦੇ ਸਿਰ ਠੀਕਰ ਝੂਠਾ ਏਸ ਨੂੰ ਵਿੱਚ ਜਹਾਨ ਕਰਕੇ
ਬੇੜਾ ਜ਼ੁਲਮ ਦਾ ਡੋਬ ਕਰਤਾਰ ਸਿੰਘਾ ਸੱਚ ਖੰਡ ਜਾਵਾਂ ਗੇ ਪਯਾਨ ਕਰਕੇ

( ਬਾਬੇ ਬੁੱਢੇ ਕੇ ਗੁਰਦਿੱਤੇ ਨੇ ਅਨੰਦਪੁਰ ਪਹੁੰਚਨਾ )

ਲੈਕੇ ਆਗਯਾ ਕੱਟ ਕੇ ਮਨਜ਼ਲਾਂ ਨੂੰ ਭਾਈ ਪੁਰ ਆਨੰਦ ਵਿੱਚ ਆਯਾ ਜਾਂ
ਮਿਲ ਕੇ ਬੀਤਿਆ ਦਿੱਲੀ ਦਾ ਹਾਲ ਸਾਰਾ ਫੋਲ ਫੋਲ ਕੇ ਸਭ ਸੁਨਾਯਾ ਜਾਂ
ਕਤਲ ਹੋਣ ਨੂੰ ਗੁਰੂ ਤ੍ਯਾਰ ਬੈਠੇ ਏਸ ਖਬਰ ਤਾਈਂ ਸੁਣ ਪਾਯਾ ਜਾਂ

ਸੋਗ ਵਰਤਯਾ ਕਹਿਰ ਦਾ ਸ਼ਹਿਰ ਸਾਰੇ ਇੱਕ ਦੂਜੇ ਨੂੰ ਦੂਜੇ ਜਤਾਯਾ ਜਾਂ
ਇੱਕ ਬਿਨਾ ਸ੍ਰੀ ਦਸਮੇਸ ਜੀ ਦੇ ਸੋਗ ਸ਼ਹਿਰ ਸਾਰੇ ਵਿੱਚ ਛਾਯਾ ਜਾਂ
ਹੋਯਾ ਕੁਝ ਸੰਤੋਖ ਕਰਤਾਰ ਸਿੰਘਾ ਗੁਰਾਂ ਸਭ ਤਾਈਂ ਸਮਝਾਯਾ ਜਾਂ

( ੧੨ ਮੱਘਰ ਨੂੰ ਦਿੱਲੀ ਵਿੱਚ ਡੌਂਡੀ ਫਿਰਨੀ )

ਚਿਪੇ ਚੜ੍ਹੇ ਔਰੰਗੇ ਨੇ ਕਹਿਰ ਭਰੇ ਡੌਂਡੀ ਸ਼ਹਿਰ ਦੇ ਵਿੱਚ ਫਰਾਇ ਦਿੱਤੀ
ਕੱਲ੍ਹ ਚਾਨਨੀ ਚੌਂਕ ਦੇ ਖੂਹ ਪਾਸੇ, ਘਰ ਘਰ ਵਿੱਚ ਖਬਰ ਪੁਚਾਇ ਦਿੱਤੀ
ਪੀਰ ਹਿੰਦ ਦਾ ਜਾਇਗਾ ਕਤਲ ਕੀਤਾ ਇਹ ਸ਼ਰ੍ਹਾ ਨੇ ਸਜ਼ਾ ਲਗਾਇ ਦਿੱਤੀ
ਜੋ ਦੇਖਨਾ ਚਾਹਿ ਕਰਤਾਰ ਸਿੰਘਾ ਵੇਖੇ ਸਭ ਨੂੰ ਖੁੱਲ੍ਹ ਕਰਾਇ ਦਿੱਤੀ

( ਹਿੰਦੂਆਂ ਤੇ ਸਿੱਖਾਂ ਦੀ ਘਰੀਂ ਸੋਗ )

ਇਹ ਕਹਿਰ ਦੀ ਖਬਰ ਮਸ਼ਹੂਰ ਹੋਈ ਪਾਪੀ ਬਾਦਸ਼ਾਹ ਹੁਕਮ ਸੁਨਾਯਾ ਬੁਰਾ
ਮੁਸਲਮਾਨ ਭੀ ਕਈ ਤਾਂ ਬਹੁਤ ਦੁਖੇ ਸਿੱਖਾਂ ਹਿੰਦੂਆਂ ਦੁੱਖ ਮਨਾਯਾ ਬੁਰਾ
ਹਾ ਹਾ ਕਾਰ ਮੱਚੀ ਸਾਰੇ ਸ਼ਹਿਰ ਅੰਦਰ ਏਸ ਖਬਰ ਨੇ ਸੋਗ ਵਰਤਾਯਾ ਬੁਰਾ
ਸਭ ਦੇਣ ਲੱਗੇ ਗਾਲਾਂ ਬਾਦਸ਼ਾਹ ਨੂੰ ਏਸ ਪਾਪੀ ਨੇ ਦੇਸ ਸਤਾਯਾ ਬੁਰਾ
ਦੁਖੀ ਕੀਤੇ ਨੇ ਸੰਤ ਫਕੀਰ ਇਸਨੇ ਹੱਥ ਕਹਿਰ ਕੁਹਾੜਾ ਉਠਾਯਾ ਬੁਰਾ
ਰੱਬਾ ਛੱਬਦੇ ਏਸ ਦਾ ਨਾਸ ਕਰ ਦੇਹ ਪਾਪੀ ਸਭ ਨੂੰ ਦੁਖ ਪੁਚਾਯਾ ਬੁਰਾ
ਦੁਖੀ ਹੋਯਾ ਦਰੋਗਾ ਭੀ ਬਹੁਤ ਸੁਣ ਕੇ ਘੱਤ ਵਾਸਤੇ ਤੇ ਘਿਘਆਯਾ ਬੁਰਾ
ਨਿਕਲ ਚੱਲੋ ਏਥੋਂ ਕਰਤਾਰ ਸਿੰਘਾ ਹੁਣ ਜਾਪਦਾ ਹੈ ਸਮਾਂ ਆਯਾ ਬੁਰਾ

( ਸਿੱਖਾਂ ਨੂੰ ਉਪਦੇਸ਼ ਗੁਰੂ ਜੀ ਦੀ ਧੀਰਜ )

ਰਾਤ ਚੋਰੀ ਛਿਪੀ ਸਿੱਖ ਹੋਇ ਕੱਠੇ ਰੋਇ ਰੋਇਕੇ ਬਹੁਤ ਪਛਤਾਨ ਲੱਗੇ
ਚੱਲੋ ਗੁਰੂ ਜੀ ਕਿਧਰੇ ਨਿਕਲ ਚੱਲੋ ਹੱਠ ਕਰ ਕਿਉਂ ਜਾਨ ਗਵਾਨ ਲੱਗੇ
ਸਾਡਾ ਵੱਸ ਨ ਚੱਲਦਾ ਕੁਝ ਭੀ ਏ ਪਾਪੀ ਰਲ ਕੇ ਕਹਿਰ ਕਮਾਨ ਲੱਗੇ
ਸਤਿਗੁਰੂ ਆਨੰਦ ਅਡੋਲ ਬੈਠੇ ਸਿੱਖਾਂ ਤਈਂ ਉਪਦੇਸ਼ ਸੁਨਾਨ ਲੱਗੇ
ਸਾਡਾ ਫਿਕਰ ਪ੍ਰੇਮੀਓਂ ਕਰੋ ਨਾਹੀਂ ਖੇਲ ਭਾਣੇਂ ਦੇ ਵਿੱਚ ਵਰਤਾਨ ਲੱਗੇ
ਏਸ ਠੀਕਰੇ ਅੰਤ ਨੂੰ ਭੱਜਨਾ ਏਂ ਮੋਹ ਜਿਸ ਦਾ ਤੁਸੀਂ ਵਧਾਨ ਲੱਗੇ
ਏਥੇ ਸਦਾ ਕੋਈ ਥਿਰ ਰਿਹਾ ਨਾਹੀਂ ਅਸੀਂ ਖੁਸ਼ੀ ਦੇ ਨਾਲ ਹਾਂ ਜਾਨ ਲੱਗੇ
ਸਿਰ ਦੇਸ ਹਿਤ ਦੇਇ ਕਰਤਾਰ ਸਿੰਘਾ ਬੇੜੇ ਜ਼ੁਲਮ ਦੇ ਤਈਂ ਡੁਬਾਨ ਲੱਗੇ

( ਤਥਾ )

ਰਿਹਾ ਰਾਮ ਨ ਰਾਵਨ ਰਿਹਾ ਏਥੇ ਕੈਰੋਂ ਪਾਂਡਵਾਂ ਕਿਤੇ ਨਸ਼ਾਨ ਨਾਹੀਂ

ਜੋ ਜੰਮਿਆਂ ਓਸ ਨੇ ਮਰ ਜਾਣਾ ਸਦਾ ਕਿਸੇ ਦਾ ਏਥੇ ਟਕਾਨ ਨਾਹੀਂ
ਨ ਭਲੇ ਤੇ ਬੁਰੇ ਨੇ ਰਹੇ ਏਥੇ ਸਦਾ ਕੋਈ ਅਟੱਲ ਜਹਾਨ ਨਾਹੀਂ
ਦਿਹਾਂਜੰਮਦੀਆਂ ਮਰਦੀਆਂ ਰਹਿੰਦੀਆਂਨੇ ਅਤੇ ਆਤਮਾਦਾ ਕਦੇਜਾਨ ਨਾਹੀਂ
ਜੀਵ ਆਤਮਾ ਕਦੇ ਨ ਮਰੇ ਭਾਈ ਦਿਹ ਕਿਸੇ ਦੀ ਅਮਰ ਪਛਾਨ ਨਾਹੀਂ
ਦਿਹ ਆਲ੍ਹਨਾ ਜੀਵ ਦਾ ਜਾਨ ਲਵੋ ਮੋਹ ਕਰਨ ਇਹਦਾ ਵਿੱਦਵਾਨ ਨਾਹੀਂ
ਕਰੋ ਭਜਨ ਤੇ ਧਰਮ ਦੀ ਕਾਰ ਸਦਾ,ਸਦਾ ਮਿਲਦੀ ਦਿਹਇਨਸਾਨ ਨਾਹੀਂ
ਸਤਿਸੰਗ ਤੇ ਨਾਮ ਦਾ ਰੰਗ ਰੱਖੋ ਦੂਤ, ਦੁਸ਼ਟ ਫਿਰ ਕਦੇ ਸਤਾਨ ਨਾਹੀਂ
ਬਾਣੀ ਪੜ੍ਹੋ ਤੇ ਕਰੋ ਉਪਕਾਰ ਸਦਾ ਕਰੋ ਕਦੇ ਬੁਰਯਾਈ ਦਾ ਧਯਾਨ ਨਾਹੀਂ
ਸਿੱਖੀ ਸਿਦਕ ਨਬਾਹੋ ਕਰਤਾਰ ਸਿੰਘਾ ਰੰਗ ਮਾਯਾ ਦੇਸਾਥਇਹ ਜਾਨ ਨਾਹੀਂ

( ਭਾਈ ਊਦੇ ਤੇ ਜੈਤੇ ਨੂੰ ਉਪਦੇਸ਼ )

ਭਾਈ ਜੈਤਿਆ ਤੂੰ ਤਯਾਰ ਰਹਿਣਾ ਸੱਡੇ ਨੇੜੇ ਹੀ, ਤੈਨੂੰ ਹਟਾਇ ਕੋਈ ਨ
ਜਿਸ ਵੇਲੇ ਧੜੋਂ ਸਿਰ ਵੱਖ ਹੋਵੇ ਝੱਟ ਪਕੜੀਂ ਤੈਨੂੰ ਦਬਾਇ ਕੋਈ ਨ
ਚੱਦਰ ਵਿਚ ਲਪੇਟਕੇ ਨਿਕਲ ਜਾਵੀਂ ਤੁਰਕ ਹੋਣ ਅੰਨ੍ਹੇ ਨਜ਼ਰ ਆਇ ਕੋਈ ਨ
ਸਿੱਧਾ ਪਹੁੰਚ ਅਨੰਦਪੁਰ ਜਾ ਦੇਵੀਂ ਤੈਨੂੰ ਰਾਸਤੇ ਵਿਚ ਅਟਕਾਇ ਕੋਈ ਨ
ਭਾਈ ਊੱਦਿਆ ਤੂੰ ਸਸਕਾਰ ਕਰਨਾ ਸੱਡੀ ਦੇਹ ਦਾ,ਫਿਕਰ ਰਖਾਇ ਕੋਈ ਨ
ਬਣ ਜਾਊ ਸਬੱਬ ਕਰਤਾਰ ਸਿੰਘਾ ਤੁਰਕ ਰਹਿਨ ਰੋਂਦੇ ਭੇਦ ਪਾਇ ਕੋਈ ਨ

(*ਅਬਦੁੱਲੇ ਦਰੋਗੇ ਨੂੰ ਉਪਦੇਸ਼)

ਚੰਗੀ ਨੀਤ ਰੱਖੀ ਤੂੰ ਭੀ ਕਰੀ ਸੇਵਾ ਸਣੇ ਸਾਥੀਆਂ ਖੁਸ਼ੀ ਖ਼ੁਦਾਇ ਦੇਵੇ
ਜੀ ਕਰੇ ਅਨੰਦ ਪੁਰ ਚਲੇ ਜਾਣਾ ਦਸਮੇਸ ਜੀ ਆਸ ਪੁਚਾਇ ਦੇਵੇ
ਕਰ ਬੰਦਗੀ ਕੱਟਨੇ ਦਿਨ ਬਾਕੀ ਨੇਕੀ ਅੰਤ ਬਹਿਸ਼ਤ ਖ਼ੁਦਾਇ ਦੇਵੇ
ਭਲੀ ਕਾਰ ਕੀਤੀ ਕਰਤਾਰ ਸਿੰਘਾ ਸਮਾਂ ਪਾਇ ਭਲਾ ਫਲ ਆਇ ਦੇਵੇ

(ਵਾਕ ਕਵੀ)

ਏਸੇ ਤਰ੍ਹਾਂ ਸਭ ਤਾਈਂ ਉਪਦੇਸ਼ ਦੇਕੇ ਗੁਰ ਅੰਤ ਤਯਾਰੀਆਂ ਠਾਨ ਬੈਠੇ
ਨਿਜਾ ਨੰਦ ਦੇ ਵਿਚ ਆਨੰਦ ਹੋ ਕੇ ਬ੍ਰਿਤੀ ਲਾ ਕੇ ਰੂਪ ਭਗਵਾਨ ਬੈਠੇ
ਜੇਹੜੇ ਕੰਮਾਂ ਨੂੰ ਆਇ ਸੋ ਕਰ ਚੁੱਕੇ ਅੰਤ ਆਖਰੀ ਕੰਮ ਤੇ ਆਨ ਬੈਠੇ
ਬੇੜਾ ਪਾਪ ਭਰਯਾ ਕਰਤਾਰ ਸਿੰਘਾ ਭਾਰ ਪਾ ਕੇ ਗੁਰ ਡੁਬਾਨ ਬੈਠੇ

(੧੩ ਮੱਘਰ ਦਾ ਦਿਨ)

ਤੇਰਾਂ ਮੱਘਰੋਂ ਪੰਚਮੀ ਸੁਦੀ ਹੈਸੀ ਓਹ ਚੰਦਰਾ ਦਿਨ ਬ੍ਰਯਾਰ ਚੜ੍ਹਯਾ
ਕਹਿਣਾ ਚੰਦਰਾ ਭੀ ਚੰਗੀ ਗੱਲ ਨਾਹੀਂ ਗੁਰ ਸੀਸ ਦਿੱਤਾ ਉਪਕਾਰ ਭਰਯਾ

---

*ਇਹੋ ਦਾਰੋਗਾ ਤੇ ਮੇਮੂ ਖਾਂ ਸੈਦ ਖਾਂ ਸ੍ਰੀ ਦਸਮੇਸ਼ ਜੀ ਦੇ ਸਮੇਂ ਸਿਪਾਹਸਲਾਰ ਹੋਏ ਹਨ, ਨਾਵੇਂ ਪਾਤਸ਼ਾਹ ਦੇ ਚੋਲਾ ਛੱਡਨ ਤੋਂ ਪਿਛੋਂ ਅਨੰਦ ਪੁਰ ਵਿਚ ਜਾ ਰਹੇ ਸਨ, ਸਤਿਗੁਰ ਦੇਘਰੋਂ ਵੱਡੇ ਆਦਰ ਤੇ ਮਾਨ ਪਾਏ। ਮੇਮੂ ਖਾਂ ਤੇ ਸੈਦ ਖਾਂ ਤਾਂ ਜੰਗਾਂ ਵਿਚ ਸ਼ਹੀਦੀਆਂ ਪਾ ਗਏ ਤੇ ਅਬਦੁੱਲਾ ਹਕੀਮੀ ਕਰਕੇ ਸਿੰਘਾਂ ਦੀ ਸੇਵਾ ਕਰਦਾ ਰਿਹਾ, ਏਸੇ ਦਾ ਪੁੱਤਰ ਗੁਲਾਮ ਉੱਬਾਸ ਖਾਂ ਮਿਸਲਾਂ ਦੇ ਵੇਲੇ ਫੈਜ਼ੁੱਲਾ ਪੁਰੀਆਂ ਦੀ ਮਿਸਲ ਵਿਚ ਹਕੀਮੀ ਕਰਦਾ ਰਿਹਾ, ਹੁਣ ਓਸਦੀ ਔਲਾਦ ਪਿੰਡ ਖੱਰੜ ਜ਼ਿਲੇ ਅੰਬਾਲੇ ਵਿਚ ਵਸਦੀ ਹੈ।

ਤਾਰੇ ਜ਼ੁਲਮ ਤੋਂ ਰੋਵੰਦੇ ਛਿਪ ਗਏ ਸੂਰਜ ਹੋ ਕੇ ਕਹਿਰ ਕਹਾਰ ਚੜ੍ਹਯਾ
ਕਿਰਨਾਂ ਤ੍ਰਿਖੀਆਂ ਦੇ ਤਿੱਖੇ ਤੀਰ ਛੱਡੇ ਮੁਗ਼ਲ ਰਾਜ ਦਾ ਕਰਨ ਸ਼ਕਾਰ ਚੜ੍ਹਯਾ
ਕਾਲੀ ਰਾਤ ਔਰੰਗੇ ਦੇ ਜ਼ੁਲਮ ਤਾਈਂ ਕਰਨ ਗੁਰ ਪ੍ਰਤਾਪ ਉਡਾਰ ਚੜ੍ਹਯਾ
ਛਾਯਾ ਮਾਤਮੀ ਵੇਸ ਜਹਾਨ ਉੱਤੇ ਤੇ ਆਕਾਸ਼ ਤੇ ਆ ਗੁਬਾਰ ਚੜ੍ਹਯਾ
ਹੋਣਾ ਅੱਜ ਤੋਂ ਨਸ਼ਟ ਚੁਗੱਤਿਆਂ ਦਾ ਇਹ ਹੁਕਮ ਅਟੱਲ ਕਰਤਾਰ ਚੜ੍ਹਯਾ
ਝੰਡਾ ਜ਼ੁਲਮ ਦਾ ਡਿੱਗੂ ਕਰਤਾਰ ਸਿੰਘਾ ਡਿੱਗਾ ਇਹਾ ਨ ਫੇਰ ਵਚਾਰ ਚੜ੍ਹਯਾ

{ ਸ੍ਰੀ ਗੁਰੂ ਜੀ ਨੇ ਚਾਂਦਨੀ ਚੌਂਕ ਕੋਤਵਾਲੀ ਦੇ ਪਾਸ ਖ਼ੂਹ ਤੇ ਇਸ਼ਨਾਨ ਕਰ ਸਮਾਧੀ ਲਾਕੇ ਬੈਠ ਜਾਣਾ }

ਓਧਰ ਉੱਠ ਕੇ ਗੁਰੂ ਜੀ ਸੋਧ ਕਿਰਯਾ ਉਤੇ ਖ਼ੂਹ ਦੇ ਆਇ ਸ਼ਨਾਨ ਕਰਕੇ
ਆਸਨ ਲਾ ਕੇ ਬ੍ਰਿਤੀ ਟਕਾ ਬੈਠੇ ਨਿਜਾਨੰਦ ਦਾ ਰਿਦੇ ਧਿਆਨ ਕਰਕੇ
ਰੋਮ ਰੋਮ ਤੋਂ ਵਾਹਿਗੁਰੂ ਸ਼ਬਦ ਨਿਕਲੇ ਖ਼ੁਸ਼ੀ ਮੱਥੇ ਤੇ ਪ੍ਰਗਟ ਨਸ਼ਾਨ ਕਰਕੇ
ਰੰਗਨ ਚਿਹਰੇ ਤੇ ਚੜ੍ਹੀ ਕਰਤਾਰ ਸਿੰਘਾ ਬੈਠੀ ਜੋਤ ਨਿਰੰਜਨੀ ਆਨ ਕਰਕੇ

( ਸਿੱਖਾਂ ਦਾ ਹਾਲ )

ਭਾਵੇਂ ਗੁਰੂ ਜੀ ਵਿੱਚ ਆਨੰਦ ਬੈਠੇ ਸਿੱਖ ਰੋਂਵਦੇ ਦੁਖ ਅਪਾਰ ਕਰਕੇ
ਡਰਦੇ ਆਪਣਾ ਆਪ ਨ ਜ਼ਾਹਿਰ ਕਰਦੇ ਮਾਰੇ ਸ਼ਾਹ ਮਤਾਂ ਦੁਖਜ਼ਾਰ ਕਰਕੇ
ਘਰੀਂ ਸਿੱਖਾਂ ਦੇ ਵਰਤਯਾ ਸੋਗ ਭਾਰਾ ਰੋਣ ਵਾਹਿਗੁਰੂ ਪਾਸ ਪੁਕਾਰ ਕਰਕੇ
ਰੱਬਾ ਨਾਸ ਕਰੀਂ ਇਨ੍ਹਾਂ ਜ਼ਾਲਮਾਂ ਦਾ ਨਸ਼ਟ ਕਰੀਂ ਇਹ ਤਖ਼ਤ ਖ਼ਵਾਰ ਕਰਕੇ
ਕੱਠੇ ਹੋਇ ਆ ਆਖ਼ਰੀ ਦਰਸ ਕਰਨੇ ਖੜੇ ਹੁੰਦੇ ਜਾਂਦੇ ਨਿਮਸ਼ਕਾਰ ਕਰਕੇ
ਲੋਕ ਹੋਰ ਭੀ ਸੈਂਕੜੇ ਜਮ੍ਹਾਂ ਹੋਏ ਭੀੜ ਬਹੁਤ ਹੋਈ ਨਰ ਨਾਰ ਕਰਕੇ
ਵਿਚ ਸ਼ਹਿਰ ਸਾਰੇ ਖਬਰ ਧੁੰਮੀ ਹੈ ਸੀ ਲੋਕ ਆਉਂਦੇ ਕੰਮ ਵਸਾਰ ਕਰਕੇ
ਸਫਲ ਕਰਦੇ ਜਨਮ ਕਰਤਾਰ ਸਿੰਘਾ ਓਹ ਆਖ਼ਰੀ ਪਾਕ ਦੀਦਾਰ ਕਰਕੇ

(ਸ਼ਾਹੀ ਕਾਜ਼ੀ)

ਨਾਲ ਦੋ ਅਮੀਰ ਤੇ ਸ਼ਾਹੀ ਕਾਜ਼ੀ ਆਣ ਆਖਦੇ ਅੱਜ ਕਤਲਾਇ ਜਾਉਗੇ
ਵੇਲਾ ਹੈ ਅਜੇ ਦੀਨ ਮੰਨ ਲਵੋ ਪੜ੍ਹੋ ਕਲਮਾਂ ਹੁਣੇ ਛੁਡਾਇ ਜਾਉਗੇ
ਨਹੀਂ ਤਾਂ ਫ਼ਤਵਾ ਸ਼ਰ੍ਹਾ ਦਾ ਲੱਗ ਚੁਕਾ ਘੋੜੀ ਮੌਤ ਦੀ ਹੁਣੇ ਚੜ੍ਹਾਇ ਜਾਉਗੇ
ਕਰੋ ਦੀਨ ਕਬੂਲ ਕਰਤਾਰ ਸਿੰਘਾ ਨਹੀਂ ਜੱਲਾਦ ਦੇ ਹੱਥ ਫੜਾਇ ਜਾਉਗੇ

(ਸ੍ਰੀ ਸਤਿਗੁਰੂ ਜੀ)

ਵੱਡੇ ਚਿੱਤ ਪ੍ਰਸੰਨ ਤੇ ਨਾਲ ਖ਼ੁਸ਼ੀ ਬੋਲੇ ਗੁਰੂ ਜੀ ਕੁਝ ਵਿਚਾਰ ਕਾਜ਼ੀ
ਨਹੀਂ ਦੀਨ ਕਬੂਲਨਾ ਆਖ ਚੁੱਕੇ ਫੇਰ ਕਿਉਂ ਪੁੱਛੇ ਬਾਰਬਾਰ ਕਾਜ਼ੀ

ਸਾਂਡਾ ਰੂਪ ਅਟੱਲ ਅਖੰਡ ਸਦਾ ਤੁਸੀਂ ਕਿਵੇਂ ਸੱਕੋ ਸਾਨੂੰ ਮਾਰ ਕਾਜੀ
ਇਹ ਦਿਹ ਦਾ ਠੀਂਕਰਾ ਜਦੋਂ ਚਾਹੋ ਭਾਂਡਾ ਗੰਦ ਦਾ ਲਵੋ ਸੰਭਾਰ ਕਾਜੀ
ਜੀਵ ਆਤਮਾ ਤੁਸਾਂ ਦੇ ਹੱਥ ਨਾਹੀਂ ਜੋਤ ਰੂਪ, ਨ ਤੁਸਾਂ ਨੂੰ ਸਾਰ ਕਾਜੀ
ਤੁਹਾਨੂੰ ਵਿਚਲੇ ਮੋਤੀ ਦੀ ਭਾਲ ਕਿਥੋਂ ਕਾਗ ਵਾਂਗ ਢੂੰਡੋ ਮੁਰਦਾਰ ਕਾਜੀ
ਤੁਹਾਡਾ ਬਾਦਸ਼ਾਹ ਚੰਮ ਦਾ ਗਾਹਕ ਨਿਰਾ ਮੱਥੇ ਮਾਰਨਾ ਚੰਮ ਚੁਮਾਰ ਕਾਜੀ
ਅਸੀਂ ਆਪ ਹੀ ਆਇ ਹਾਂ ਕੰਮ ਏਸੇ ਸਿਰ ਦੇਵਨਾ ਹੇਤ ਉਪਕਾਰ ਕਾਜੀ
ਬੇੜਾ ਜ਼ੁਲਮ ਦਾ ਡੋਬਨਾ ਵਿਚ ਸ਼ੋਹ ਦੇ ਏਸ ਪਾਪ ਦਾ ਪਾ ਕੇ ਭਾਰ ਕਾਜੀ
ਘੜੀਘੜੀਕਿਉਂਦੰਦੀਆਂਵਿਲਕਦੇ ਹੋ ਤੁਹਾਨੂੰਆਉਂਦੀ ਸ਼ਰਮ ਨ ਆਰ ਕਾਜੀ
ਆਣ ਆਣਕੇ ਮੌਤ ਦਾ ਡਰ ਦੇਂਦੇ ਬੈਠੇ ਅਸੀਂ ਤਾਂ ਅੱਗੇ ਤਯਾਰ ਕਾਜੀ
ਦੇਣਾ ਧਰਮ ਤੇ ਸਿਰ ਕਰਤਾਰ ਸਿੰਘਾ ਜੋ ਪੁੱਜਦੀ ਏ ਕਰੋ ਕਾਰ ਕਾਜੀ

(ਬਾਦਸ਼ਾਹ ਦਾ ਆਖਰੀ ਹੁਕਮ)

ਕਾਜ਼ੀ ਦੱਸੀਆਂ ਸ਼ਾਹ ਨੂੰ ਸਭ ਗੱਲਾਂ, ਹੁਣ ਆਖਰੀ ਹੁਕਮ ਚੜ੍ਹਾਇ ਦੇਵੇ
ਓਸੇ ਵਕਤ ਜ਼ਲਾਲ ਦੀਂ ਸੱਦ ਲਿਆ ਕਿਹਾ ਰੇੜਕਾ ਅੱਜ ਮੁਕਾਇ ਦੇਵੇ
ਜਾਓ ਹਿੰਦ ਦੇ ਪੀਰ ਨੂੰ ਵਕਤ ਏਸੇ ਵਿਚ ਚਾਂਦਨੀ ਚੌਂਕ ਕਤਲਾਇ ਦੇਵੋ
ਬੇੜਾ ਜ਼ੁਲਮ ਦਾ ਇਹ ਕਰਤਾਰ ਸਿੰਘਾ ਮੂੰਹੋਂ ਮੂੰਹ ਹੁਣ ਭਰ ਡੁਬਾਇ ਦੇਵੇ

(ਸੱਯਦ ਜ਼ਲਾਲ ਦੀਨ ਸਮਾਣੇ ਵਾਲੇ ਨੇ ਗੁਰੂ ਜੀ ਦੀ ਦਿਹ ਨੂੰ ਕਤਲ ਕਰਨ ਵਾਸਤੇ ਆਉਣਾ)

ਹੁਕਮ ਸ਼ਰ੍ਹਾ ਦੇ ਥੀਂ ਲੈਕੇ ਤੇਗ ਨੰਗੀ,ਆਯਾ,ਖ਼ਲਕਤ ਤਾਈਂ ਡਰਾਉਨ ਲੱਗੀ
ਬੈਠੇ ਸ਼ਾਂਤ ਸੁਭਾਵ ਗੁਰਦੇਵ ਅੱਗੇ ਪਰਜਾ ਦੇਖ ਕੇ ਨੀਰ ਵਹਾਉਨ ਲੱਗੀ
ਓਸੇ ਵਕਤ ਹੀ ਹੁਕਮ ਅਕਾਲ ਦੇ ਥੀਂ ਆਂਧੀ ਚਾਰ ਚੁਫੇਰੇਹੀ ਛਾਉਨ ਲੱਗੀ
ਸੀਂ, ਸੀਂ ਕਰ ਧੂੜ ਧੁਮਾਉਨ ਲੱਗੀ ਰੁਖ ਸੈਂਕੜੇ ਤੋੜ ਉਲਟਾਉਨ ਲੱਗੀ
ਸਿਰ ਪਟਕਦੀ ਨਾਲ ਪਹਾੜਾਂ ਆਈ ਭਾਰੇ ਜ਼ੁਲਮ ਦਾ ਸੋਗ ਜਤਾਉਨ ਲੱਗੀ
ਓਧਰ ਜਮਨਾ ਸੁਣ ਕੇ ਕਹਿਰ ਭਾਰਾ ਨਾਲ ਗੁੱਸੇ ਦੇ ਥਰ ਥਰਾਉਨ ਲੱਗੀ
ਨਾਲ ਪੱਥਰਾਂ ਟੱਕਰਾਂ ਮਾਰਦੀ ਓਹ ਟੁਰੀ ਗੰਗਾ ਨੂੰ ਜਾ ਸੁਨਾਉਨ ਲੱਗੀ
ਵਿਚ ਦਿੱਲੀਦੇ ਵਰਤਯਾ ਕਹਿਰ ਭਾਰਾ ਪਾਰਸਾਗਰੋਂ ਖਬਰ ਪੁਚਾਉਨ ਲੱਗੀ
ਮੁੱਦਾ ਗੱਲ ਕੀਹ ਇਕ ਸ਼ਰੱਈਆਂ ਬਿਨਾ ਓਹਘੜੀਸਭ ਤਈਂ ਰੁਵਾਉਨ ਲੱਗੀ
ਹੱਥ ਜ਼ਾਲਮ ਤੇਗ਼ ਕਰਤਾਰ ਸਿੰਘਾ ਔਹ ਵੇਖੋ ਹੁਣ ਕਹਿਰ ਕਮਾਉਨ ਲੱਗੀ

# ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦੇਸ ਦੇ ਭਲੇ ਹਿਤ ਚਾਂਦਨੀ ਚੌਂਕ ਵਿਚ ਸ਼ਹੀਦ ਹੋਣਾ !

ਓਧਰ ਜਪੁਜੀ ਸਾਹਿਬ ਦਾ ਭੋਗ ਪਿਆ ਸਤਿਗੁਰਾਂ ਨੇ ਧੌਨ ਝੁਕਾਈ ਜਦੋਂ
ਸੀਸ ਔਹ ਅਗੇਤਰਾ ਜਾਇ ਪਿਆ ਓਸ ਪਾਪੀ ਨੇ ਤੇਗ ਚਲਾਈ ਜਦੋਂ
ਝਟ ਕਰ ਕੇ ਜੈਤੇ ਨੇ ਲਿਆ ਝੋਲੀ ਹਾ ਹਾ ਕਾਰ ਚੁਫੇਰਿਓਂ ਛਾਈ ਜਦੋਂ
ਧਰਤ ਕੰਬ ਉੱਠੀ ਕਰਤਾਰ ਸਿੰਘਾ ਇਹ ਪੱਾਪੀਆਂ ਕਾਰ ਕਮਾਈ ਜਦੋਂ

(ਵਾਕ ਕਵੀ)

ਦਿੱਤਾ ਸੀਸ ਪਰ ਸਿਰਰ ਨ ਗੁਰਾਂ ਦਿੱਤਾ ਸਾਰੇ ਸ਼ਹਿਰ ਅੰਦਰ ਹਾਹਾਕ੍ਰਾਰ ਹੋਯਾ
ਮਾਤ ਲੋਕ ਅੰਦਰ ਸੋਗ ਵਰਤ ਗਿਆ ਦੇਵ ਲੋਕ ਅੰਦਰ ਜੈਜੈਕਾਰ ਹੋਯਾ
ਕੰਬੀ ਧਰਤ ਤੇ ਸਖ਼ਤ ਭੁਚਾਲ ਆਯਾ ਉੱਡੀ ਗਰਦ ਭਾਰੀ ਅੰਧਕਾਰ ਹੋਯਾ
ਕੇਰੇ ਬੱਦਲਾਂ ਨੇ ਹੰਝੂ ਸੋਗ ਕੇਰੇ ਵੇਸ ਮਾਤਮੀ ਕੁੱਲ ਸੰਸਾਰ ਹੋਯਾ
ਝੰਡਾ ਜ਼ੁਲਮ ਦਾ ਡਿਗ ਕੇ ਪਿਆ ਧਰਤੀ ਧਰਮ ਦਹੂੰ ਪਾਸੀਂ ਨਮੂਦਾਰ ਹੋਯਾ
ਹੋਯਾ ਮਾਤ ਔਰੰਗੇ ਦਾ ਤੇਜ਼ ਸਾਰਾ ਹਿੰਦ ਧਰਮ ਫਿਰ ਆਨ ਹੁਸ਼ਜਾਰ ਹੋਯਾ
ਹਿੰਦ ਧਰਮ ਦੇ ਵਿਚ ਆ ਜਾਨ ਪੈਗਈ ਰਾਜ ਜ਼ੁਲਮ ਦਾ ਉੱਕਾ ਮੁਰਦਾਰ ਹੋਯਾ
ਸੁੱਕੇ ਰੁੱਖ ਨੂੰ ਸਿੰਜਿਆ ਖੂਨ ਪਾ ਕੇ ਝੱਟ ਹਰਾ ਭਰਾ ਸ਼ਾਖਾਂ ਮਾਰ ਹੋਯਾ
ਸੌਖਾ ਸਾਹ ਲੱਗਾ ਆਉਣ ਹਿੰਦੂਆਂ ਨੂੰ ਦੂਰ ਸਿਰ ਤੋਂ ਜ਼ੁਲਮ ਦਾ ਭਾਰ ਹੋਯਾ
ਖ਼ੂਨ ਪਾ ਕੇ ਅੱਗ ਬੁਝਾ ਦਿਤੀ ਹਿੰਦੁਸਤਾਨ ਸਾਰਾ ਠੰਢਾ ਠਾਰ ਹੋਯਾ
ਨਾਵੇਂ ਸਤਿਗੁਰਾਂ ਜੋ ਉਪਕਾਰ ਕੀਤਾ ਐਸਾ ਕਿਸੇ ਤੋਂ ਨਹੀਂ ਉਪਕਾਰ ਹੋਯਾ
ਦੇਸ ਵਾਸਤੇ ਜਿਸ ਨੇ ਜਿੰਦ ਦਿੱਤੀ ਕਿਹੜਾ ਅੱਜ ਤੋੜੀ ਅਵਤਾਰ ਹੋਯਾ
ਵਾਹ ਵਾ ਤੇਗ਼ਬਹਾਦ੍ਰ ਸੀ ਨਾਮ ਜੇਕਰ ਵਿੱਚ ਜੱਗ ਸਫ਼ਲਾ ਸ਼ਾਨਦਾਰ ਹੋਯਾ
ਚੱਾਦਰ ਹਿੰਦ ਦੀ ਹੋਯਾ ਕਰਤਾਰ ਸਿੰਘਾ ਪੜਦਾ ਪਾਟਦੇ ਨੂੰ ਢੱਕਨਹਾਰ ਹੋਯਾ

(ਤਥਾ)

ਅਰਜਨਦੇਵਗੁਰਦੀ ਜੇਕਰ ਕੁਲ ਹੈਸੀ ਧੀਰਜਓਹੋਹੀਜੇਹੀ ਦਿਖਾਈ ਵਾਹਵਾ
ਦੇਸ ਵੱਾਸੀਆਂ ਦੇ ਦੁੱਖ ਮੇਟਣੇ ਨੂੰ ਇਹ ਦੂਜਾ ਕੁਰਬਾਨੀ ਜਿਤਾਈ ਵਾਹਵਾ
ਜੜ੍ਹ ਜ਼ੁਲਮ ਦੀ ਲੱਗੀ ਪਤਾਲ ਹੈਸੀ ਧੱਕਾ ਮਾਰਕੇ ਗੁਰਾਂ ਹਲਾਈ ਵਾਹਵਾ
ਹਿੰਦ ਬੱਕ੍ਰੀ ਸ਼ੇਰ ਦੇ ਮੂੰਹ ਪਈ ਆਪ ਹੋ ਕੁਰਬਾਨ ਛੁਡਾਈ ਵਾਹਵਾ
ਅੱਗ ਜ਼ੁਲਮ ਦੀ ਸਾੜਦੀ ਦੇਸ ਹੈ ਸੀ ਖ਼ੂਨ ਆਪਣਾ ਪਾ ਬੁਝਾਈ ਵਾਹਵਾ
ਬੇੜੀ ਦੇਸਦੀ ਪਈ ਸੀ ਜ਼ੁਲਮਸਾਗਰ ਹੋਲਾ ਭਾਰਕਰ ਗੁਰਾਂ ਤਰਾਈ ਵਾਹਵਾ

ਧੱਕੇ,ਜ਼ੁਲਮ ਦੀ ਘਟਾ ਸੀ ਛਾਇ ਰਹੀ ਹਵਾ ਧਰਮ ਦੀ ਛੱਡਉਡਾਈ ਵਾਹਵਾ
ਹੁੱਬਲਵਤਨੀ ਉੱਕੀ ਸੀ ਮਰ ਚੁੱਕੀ ਸੀਸ ਦੇ ਕੇ ਜ਼ਿੰਦਾ ਕਰਾਈ ਵਾਹਵਾ
ਭੁੱਲ ਗਈ ਸੀ ਜਾਚ ਕੁਰਬਾਨੀਆਂ ਦੀ ਆਪ ਹੋ ਕੁਰਬਾਨ ਸਿਖਾਈ ਵਾਹਵਾ
ਸਿੱਖ ਕੌਮ ਦੀ ਇਹ ਬੁਨਯਾਦ ਪੱਕੀ ਕਰਨਾ ਪਰਉਪਕਾਰ ਚਲਾਈ ਵਾਹਵਾ
ਅੰਦ੍ਰ ਪੀਰਤਾ, ਬੀਰਤਾ ਬਾਹਰ ਦੱਸੀ ਕਰਨੀ ਜੋਧਿਆਂ ਦੀ ਮਾਤ ਪਾਈ ਵਾਹਵਾ
ਸੀਸ ਆਪਣਾ ਦੇਇ ਕਰਤਾਰ ਸਿੰਘਾ ਪਰਜਾ ਸੁਖ ਦੇ ਨਾਲ ਵਸਾਈ ਵਾਹਵਾ

(ਤਥਾ)

ਐਸੇ ਪਰਉਪਕਾਰੀ ਸਤਿਗੁਰੂ ਜੀਦੇ ਕਿਹੜੇ ਲਿਖ ਸੱਕਾਂ ਸੁਖ਼ਨ ਸ਼ਾਨਦੇ ਵਿੱਚ
ਮੇਰੀ ਕਲਮ ਨ ਏਤਨਾ ਜ਼ੋਰ ਰੱਖੇ ਏੱਡੀ ਤਾਕਤ ਨਹੀਂ ਜ਼ਬਾਨ ਦੇ ਵਿੱਚ
ਜੇਕਰ ਲਿਖਾਂ ਤੇ ਏੱਨਾ ਹੀ ਲਿਖ ਸੱਕਾਂ ਗੁਰ ਘਰ ਲਾਸਾਨੀ ਜਹਾਨ ਦੇ ਵਿੱਚ
ਦੁੱਖ ਆਪ ਝੱਲੇ ਸੁਖ ਦੇਸ ਨੂੰ ਦੇਇ ਦਿੱਤੀਠੰਢ ਵਰਤਾ ਹਿੰਦੁਸਤਾਨ ਦੇ ਵਿੱਚ
ਦਾੱਦਾ ਪਿਤਾ ਤੇ ਆਪ ਕੁਰਬਾਨ ਹੋਏ ਜੋਸ਼ ਪੈਦਾ ਕਰ ਗਏ ਸੰਤਾਨ ਦੇ ਵਿੱਚ
ਅੱਗੋਂ ਪੁੱਤ ਤੇ ਪੋੱਤਰੇ ਏਸੇ ਲੇਖੇ ਜਿੰਦਾਂ ਦੇਇ ਗਏ ਬਲੀਦਾਨ ਦੇ ਵਿੱਚ
ਇਹਗੱਲ ਆਖਨੀ ਤਾਂਮੇਰਾ ਫਰਜ਼ਨਾਹੀਂ ਹੈਦੇਸ ਕਰਜ਼ਾਈ ਅਹਿਸਾਨਦੇ ਵਿੱਚ
ਸਾਰੇ ਜਾਣਦੇਹੈਨ ਕਰਤਾਰਸਿੰਘਾ ਭਾਵੇਂ ਅੱਜ ਨ ਲਿਆਉਣਧਿਆਨਦੇ ਵਿੱਚ

( ਵਿਚਾਰ ਦੀ ਨਜ਼ਰ )

ਕਈ ਮਜ਼੍ਹਬੀ ਪੱਖਾਂ ਦੇ ਸੜੇ ਹੋਏ ਵਿੱਚ ਜਿਨ੍ਹਾਂ ਦੇ ਏਕਤਾ ਗਯਾਨ ਨਾਹੀਂ
ਵਿੱਚ ਈਰਖਾ ਜੋ ਅੰਨ੍ਹੇ ਹੋਇ ਫਿਰਦੇ ਇਨਸਾਫ਼ ਤੇ ਕਰਨ ਧਯਾਨ ਨਾਹੀਂ
ਸ਼ੋਭਾ ਗੁਣ ਜੋ ਦੂਸਰੇ ਮਜ਼੍ਹਬਾਂ ਦੇ ਜਿਨ੍ਹਾਂ ਉੱਲੂਆਂ ਤਈਂ ਸੁਖਾਨ ਨਾਹੀਂ
ਓਹ ਕਈ ਵਾਰੀ ਕਹਿੰਦੇ ਸੁਣੇ ਗਏ ਗੁਰਾਂ ਦੇਸ ਸਿਰ ਕੀਤਾ ਅਹਿਸਾਨ ਨਾਹੀਂ
ਬਾਗ਼ੀ ਸਮਝ ਕੇ ਸ਼ਾਹ ਨੇ ਫੜ ਮਾਰੇ ਸਿਰ ਹਿੰਦੂਆਂ ਦੇ ਕੋਈ ਕਾਨ ਨਾਹੀਂ
ਐਸੇ ਕਹਿਣ ਵਾਲੇ ਕਰਤਾਰ ਸਿੰਘਾ ਹੈਨ ਅਸਲ ਗਧੇ ਇਨਸਾਨ ਨਾਹੀਂ

( ਮਿਰਜ਼ਾ ਮੁਹੰਮਦ ਅਬਦੁਲ ਗ਼ਨੀ ਦੀ ਓਸ ਸਮੇਂ ਦੀ ਗਵਾਹੀ )

ਯਥਾ—ਚੁਪਕੇ ਬੈਠੇ ਥੇ ਇਕ ਦਿਨ ਨੌਵੇਂ ਗੁਰੂ।
ਜਲਵਾ ਗਮਨ ਬਾ ਹੁਸਨੇ ਖ਼ੁਦਾ ਦਾਦ ਚਾਰ ਸੂ।
ਕੁਰਬੇ ਅਕਾਲ ਪੁਰਖ ਕੀ ਥੀ ਇਨਕੋ ਆਰਜ਼ੂ।
ਇਨਸਾਫ ਔਰ ਅਮਨ ਕੀ ਹਰਦਮ ਥੀ ਜੁਸਤ ਜੂ।
ਯਿਹ ਚਾਹਤੇ ਥੇ ਮੁਲਕ ਮੇਂ ਅਮਨੋ ਅਮਾਂ ਰਹੇ।
ਕੌਮੋ ਮੇਂ ਖ਼ਿਲਾਫ਼ ਨ ਕੁਛ ਦਰਮਯਾਂ ਰਹੇ।

ਨਾਗਹਾਂ ਚੰਦ ਆਦਮੀ ਆਇ ਗੁਰੂ ਕੇ ਪਾਸ।
ਦਿਲ ਜਿਨ ਕੇਥੇ ਕਰਾਰ ਥੇ ਔਰ ਚਿਹਰੇ ਥੇ ਉਦਾਸ।
ਹਾਕਮ ਕੇ ਡਰ ਸੇ ਭਾਗੇ ਹੂਏ ਔਰ ਬੇ ਹਵਾਸ।
ਕਸ਼ਮੀਰ ਮੇਂ ਲੁਟੇ ਹੂਏ ਕੌੜੀ ਨ ਜਿਨ ਕੇ ਪਾਸ।
ਹਰ ਇਕ ਕਹਿ ਰਹਾ ਥਾ ਗੁਰੂ ਕੀ ਦੁਹਾਈ ਹੈ।
ਜਲਦੀ ਮਦਦ,ਕਿ ਜਾਨ ਮੁਸੀਬਤ ਮੇਂ ਆਈ ਹੈ।
ਹਾਲਤ ਬਹੁਤ ਖ਼ਰਾਬ ਹੈ ਖ਼ਾਸੋ ਆਮ ਕੀ।
ਕੁਛ ਸੁਬ੍ਹਾ ਕੀ ਖ਼ਬਰ ਨ ਸੂਰਤ ਹੈ ਸ਼ਾਮ ਕੀ।
ਕਰਨੀ ਹਮਾਰੇ ਸਾਥ ਹੂਈ ਐਸੀ ਰਾਮ ਕੀ।
ਤੁਰਕੋਂ ਨੇ ਹਮ ਸਭੋਂ ਕੀ ਤੁਰਕੀ ਤਮਾਮ ਕੀ।
ਹਮ ਉਨਕੇ ਜ਼ੋਰੋ ਜ਼ੁਲਮ ਸੇ ਤੰਗ ਆ ਗਏ ਬਹੁਤ।
ਘਰ ਸੇ ਨਿਕਲ ਖੜੇ ਹੂਏ ਘਬਰਾ ਗਏ ਬਹੁਤ।

—o—

ਹੈਂ ਆਪ, ਹਮ ਸਭੋਂ ਕੇ ਮਦਦ ਗਾਰ ਸਤਿਗੁਰੂ।
ਬੇਸ਼ੱਕ ਬੜਾ ਹੈ ਆਪਕਾ ਦਰਬਾਰ ਸਤਿਗੁਰੂ।
ਪਰਤਾਪ ਹੋ ਜੋ ਆਪਕਾ ਇਕਬਾਰ ਸਤਿਗੁਰੂ।
ਬੇੜਾ ਤੁਮਾਮ ਕੌਮ ਕਾ ਹੋ ਪਾਰ ਸਤਿਗੁਰੂ।

—o—

( ਵਾਕ ਕਵੀ)

ਬਿਨਾ ਪੱਖ ਤੋਂ ਇਕ ਮੁਸਲਮਾਨ ਆਲਿਮ ਸੱਚਲਿੱਖਦਾ ਜ਼ਰਾਵਿਚਾਰ ਕਰੀਏ
ਹਿੰਦੂ ਦੇਸ ਦੇ ਗੁਰਾਂ ਦੀ ਸ਼ਰਨ ਆਏ ਰੋਂਦੇ ਆਖਦੇ ਸੱਡਾ ਛੁਟਕਾਰ ਕਰੀਏ
ਸਾਨੂੰ ਹਾਕਮਾਂ ਨੇ ਡਾਢਾ ਤੰਗ ਕੀਤਾ ਬੇੜੇ ਹਿੰਦ ਦੇ ਨੂੰ ਆਪ ਪਾਰ ਕਰੀਏ
ਰੱਖੀਹਿੰਦ ਦਇ ਸਿਰ ਕਰਤਾਰਸਿੰਘਾ ਨਾਵੇਂ ਸਤਿਗੁਰਾਂਨੂੰ ਨਮਸ਼ਕਾਰ ਕਰੀਏ

{ ਮੌਲਵੀ ਫੀਰੋਜ਼ਦੀਨ ਤਵਾਰੀਖ ਪੰਜਾਬੀਦੇ ਮੁਸੱਨਫ ਆਪਨੀ ਤਵਾਰੀਖ ਦੇ ੧੪੩ ਸਫੇ ਤੇ ਲਿਖਦੇ ਹਨ। }

॥ ਯਥਾ ॥

ਅਪਨੇ ਮਜ਼ਹਬ ਕਾ ਪ੍ਰਚਾਰ ਕਰਨੇ ਕੇ ਲੀਏ ਦੂਰ ਦੂਰ ਤਕ ਘੂਮ ਤੇ ਰਹੇ, ਗੁਰੂ ਤੇਗ ਬਹਾਦਰ ਸਾਹਿਬ ਪੰਜਾਬ ਵਾਸੀਓਂ ਕੇ *ਇਰਾਦਾ ਸੇ ਸੰਨ

*ਇਰਾਦਾ ਸੇ ਤੇ ਸਾਫ਼ ਜ਼ਾਹਿਰ ਹੁੰਦਾ ਹੈ ਕਿ ਹਿੰਦੂਆਂ ਨੇ ਆਕੇ ਪੁਕਾਰ ਕੀਤੀ ਤੇ ਸਤਿਗੁਰ ਜੀ ਓਹਨਾਂ ਦੀ ਦੁਖੀ ਹਾਲਤ ਦੇਖਕੇ ਦਿਲੀ ਗਏ।

ਸੋਲਾਂਸੋ ਪੰਝਤਰ(੧੬੭੫) ਈਸਵੀ ਮੇਂ ਦੇਹਲੀਮੇਂ ਵਾਰਦ ਹੋਕਰ ਔਰੰਗਜ਼ੇਬ ਕੇ ਹਜ਼ੂਰ ਹਾਜ਼ਰ ਹੂਏ ਆਦਿ।

(ਵਾਕ ਕਵੀ)

ਏਸ ਸਾਹਿਬ ਨੇ ਭੀ ਏਹੋ ਲਿੱਖਯਾ ਏ ਦੁਖੀ ਦੇਸ ਨੇ ਜਦੋਂ ਪੁਕਾਰ ਕੀਤੀ
ਗੁਰੂ ਉਨ੍ਹਾਂ ਦੇ ਲੈ ਇਰਾਦੇ ਤਾਈਂ ਵੱਲ ਦਿੱਲੀ ਦੇ ਸਿੱਧੀ ਮੁਹਾਰ ਕੀਤੀ
ਅੱਗ ਜ਼ੁਲਮ ਦੀ ਭੜਕਦੀ ਚਿਰਾਂ ਦੀਸੀ ਖ਼ੂਨ ਆਪਣਾ ਪਾ ਠੰਢੀਠਾਰ ਕੀਤੀ
ਕੋਈ ਕਰੇ ਨ ਐਸੀ ਕਰਤਾਰ ਸਿੰਘਾ ਨਾਵੇਂ ਸਤਿਗੁਰੂ ਨੇ ਜਿਹੜੀਕਾਰ ਕੀਤੀ

(ਆਰਯਾ ਸਮਾਜ ਦੇ ਸਰਗਰਮ ਪ੍ਰਚਾਰਕ ਲਾਲਾ ਦੌਲਤਰਾਮ ਡੇਹਰਾ ਗਾਜ਼ੀ ਖਾਂ ਵਾਲੇ ਦੀ ਗਵਾਹੀ)

ਯਥਾ—ਗੁਰੂ ਤੇਗ ਬਹਾਦਰ ਕਾ ਸਿਰ ਗਰਦਨ ਸੇ ਜੁਦਾ ਹੋਗਿਆ ਔਰ ਉਸ ਮੁਰਦਾ ਤਨ ਕੇ ਖ਼ੂਨ ਕਾ ਫੁਹਾਰਾ ਜ਼ਮੀਨ ਪਰ ਗਿਰਨੇ ਲਗਾ ਜਿਸਨੇ ਹਿੰਦ ਧਰਮ ਔਰ ਦੇਸ ਕੋ ਜ਼ਿੰਦਾ ਕਰਕੇ ਫਿਰ ਜ਼ਿਮੀਂ ਸੇ ਉਠਾ ਦੀਆ ਔਰ ਧਰਮ ਰੱਖਯਾ ਕੇ ਅਗਨੀ ਕੁੰਡ ਮੇਂ ਯੇਹ ਏਕ* ਔਰ ਅਹੂਤੀ ਭੀ ਪੂਰਨ ਹੂਈ।

[ਸ੍ਵਾਨਹਿ ਉਮਰੀ ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ]

( ਵਾਕ ਕਵੀ )

ਦੂਜੇ ਮਜ਼੍ਹਬਾਂ ਵਾਲਿਆਂ ਲਿੱਖਯਾ ਏ ਗੁਰਾਂ ਸਿਰ ਦਿੱਤਾ ਉਪਕਾਰ ਬਦਲੇ
ਦਿੱਲੀ ਜਾ ਕੇ ਦਿਹ ਤੇ ਦੁੱਖ ਝੱਲੇ ਹਿੰਦੂ ਕੌਮ ਦੇ ਖ਼ਾਸ ਉਧਾਰ ਬਦਲੇ
ਖ਼ਾਸ ਅਪਨਾ ਲਾਭ ਨ ਕੁਝ ਹੈ ਸੀ ਜੋ ਸੀ ਸੋ ਸੀ ਸੰਸਾਰ ਬਦਲੇ
ਏਸੇ ਹੇਤ ਅਵਤਾਰ ਕਰਤਾਰ ਸਿੰਘਾ ਹੋਯਾ ਗੁਰਾਂ ਦਾ ਸੀ ਯਾਦਗਾਰ ਬਦਲੇ

(ਤਥਾ)

ਸੀਸ ਕੱਟਯਾ ਗੁਰਾਂ ਦਾ ਜਿਸ ਵੇਲੇ ਹਿਲਜੁਲੀ ਸਾਰੇ ਸੰਸਾਰ ਪੈਗਈ
ਧੂੜਾਂ ਉੱਡੀਆਂਸਖ਼ਤ ਭੁਚਾਲਆਯਾ ਹਫੜਾਦਫੜੀ ਆ ਗਲੀ ਬਜ਼ਾਰ ਪੈਗਈ
ਜੈਤਾ ਸਿੱਖ ਲੈ ਸੀਸ ਉਡਾਰ ਹੋਯਾ ਪਹਿਰੇਦਾਰਾਂ ਦੇ ਵਿਚ ਪੁਕਾਰ ਪੈਗਈ
ਹਿੰਦ ਪੀਰ ਦਾ ਸਿਰ ਹੋ ਗੁੰਮ ਗਿਆ ਪਤਾ ਲੱਗਾ ਨ ਕਿਧਰੋਂ ਧਾੜ ਪੈਗਈ
ਸੁਣ ਬਾਦਸ਼ਾਹ ਸਖਤ ਹੈਰਾਨ ਹੋਯਾ ਡਰਿਆਬਹੁਤ ਤੇ ਦਿਲ ਵਿਦਾਰ ਪੈਗਈ
ਗਿਰਦ ਧੜ ਦੇ ਪਹਿਰੇ ਲਵਾਇ ਦਿਤੇ ਚੁੱਕੇ ਕੋਈ ਨ ਹੋਰ ਹੀ ਖ਼ਾਰ ਪੈਗਈ
ਸਿੱਖ ਗੁਰੂ ਦੇ ਚੁੱਕ ਕੇ ਲੈ ਜਾਵਨ ਸੋਚ ਸਿੱਖਾਂ ਨੂੰ ਬੁਰੀ ਦੁਖ਼ਾਰ ਪੈ ਗਈ
ਮਾਰੇ ਜਾਯੇ ਨ ਅਸੀਂ ਕਰਤਾਰ ਸਿੰਘਾ ਸ਼ਾਹੀ ਜ਼ੁਲਮ ਦੇ ਡਰ ਦੀ ਮਾਰ ਪੈਗਈ

---

*ਪਹਿਲੀ ਗੁਰੂ ਅਰਜਨ ਦੇਵ ਜੀ ਤੇ ਦੂਸਰੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ।

(ਭਾਈ ਊਦੇ ਦੀ ਹੁਸ਼ਿਆਰੀ)

ਊਦਾ ਭੇਖ ਬਦਲਾਇਕੇ ਪਿਆ ਫਿਰਦਾ ਕਿਵੇਂ ਗੁਰਾਂ ਦਾ ਧੜ ਸਸਕਾਰ ਹੋਵੇ
ਸਿੱਖ ਕੋਈ ਨ ਉਸਦੇ ਨਾਲ ਰਲਿਆ ਡਰਦਾ ਜ਼ੁਲਮ ਤੋਂ ਕੌਨ ਹੁਸ਼ਜਾਰ ਹੋਵੇ
ਪਿਆ ਕਿਸੇ ਦਾ ਹੀਆ ਨ ਸ਼ਹਿਰ ਵਿੱਚੋਂ ਊਦਾ ਬਹੁਤ ਹੀ ਦਿਲੋਂ ਲਾਚਾਰ ਹੋਵੇ
ਏਨੇ ਚਿਰ ਨੂੰ ਲੱਖੀ ਲੁਬਾਣਾ ਮਿਲਯਾ ਦੋਹਾਂ ਸੋਚਯਾ ਕਿਸਤਰ੍ਹਾਂ ਕਾਰ ਹੋਵੇ
ਹੋਵੇ ਜਿਸ ਤਰਾਂ ਧੜ ਲੈ ਚੱਲਨਾ ਏਂ ਹੀਲਾ ਕਰੋ ਗੁਰੂ ਮੱਦਦਗਾਰ ਹੋਵੇ
ਤੁਸੀਂ ਹੌਂਸਲਾ ਕਰੋ ਕਰਤਾਰ ਸਿੰਘਾ ਸਾਥੀ ਤੁਸਾਂ ਦਾ ਆਪ ਕਰਤਾਰ ਹੋਵੇ

(ਭਾਈ ਊਦੇ ਤੇ ਲੱਖੀ ਦੀ ਸਲਾਹ)

ਬੈਲ ਪੰਜ ਸੌ ਲੱਦਿਆ ਚੂਨੇ ਦਾ ਸੀ ਕਿਲ੍ਹੇ ਵਿੱਚ ਸੀ ਦੇਣਾ ਉਤਾਰ ਭਾਈ
ਊਦੇ ਆਖਯਾ ਜ਼ਰਾ ਹਨੇਰੇ ਹੋਏ ਪਿਛਾਂ ਮੁੜਨਾ ਲਾਹ ਕੇ ਭਾਰ ਭਾਈ
ਜਿਥੇ ਧੜ ਹੈ ਗੁਰਾਂ ਦਾ ਪਿਆ ਹੋਯਾ ਸਿੱਧਾ ਆਵਨਾ ਓਸੇ ਬਾਜ਼ਾਰ ਭਾਈ
ਦਾਉ ਲਗ ਜੇ ਗਿਆ ਕਰਤਾਰ ਸਿੰਘਾ ਪੂਰੀ ਹੋ ਜਾਊ ਸਾਡੀ ਕਾਰ ਭਾਈ

[ਸ੍ਰੀ ਸਤਿਗੁਰੂ ਜੀ ਦਾ ਧੜ ਲੱਖੀ ਵਣਜਾਰੇ ਨੇ ਲੈ ਜਾਣਾ]

ਚੂਨਾਂ ਲਾਹੁੰਦਿਆਂ ਪਿਆ ਹਨੇਰਾ ਭਾਰਾ ਲੱਖੀ ਬੈਲਾਂ ਨੂੰ ਹੱਕ ਹੁਸ਼ਜਾਰ ਹੋਯਾ
ਸਿੱਧਾ ਚਾਂਦਨੀ ਚੌਂਕ ਦੇ ਵਿਚ ਆਯਾ ਉਡੀ ਧੂੜ ਤੇ ਅੰਧ ਗੁਬਾਰ ਹੋਯਾ
ਬੈਲ ਹੱਕ ਦੇ ਪਾਂਵਦੇ ਆਇ ਰੌਲਾ ਭਾਰੀ ਸ਼ੋਰ ਆ ਵਿੱਚ ਬਾਜ਼ਾਰ ਹੋਯਾ
ਪਈ ਹਫੜਾ ਦਫੜੀ ਆਨ ਚੌਂਖੀ ਧੜ ਛੱਡ ਲਾਂਭੇ ਪਹਿਰੇਦਾਰ ਹੋਯਾ
ਊਦੇ ਚੁਕ ਕੇ ਬੈਲ ਤੇ ਝੱਟ ਧਰਯਾ ਉਤੇ ਕੱਪੜਾ ਸੱਟ ਉਡਾਰ ਹੋਯਾ
ਲੱਖੀ ਸਣੇ ਗਿਆ ਨਿਕਲ ਸ਼ਹਿਰ ਵਿਚੋਂ ਆਪ ਮੱਦਦੀ ਆਨ ਕਰਤਾਰ ਹੋਯਾ
ਬਾਕੀ ਬੈਲ ਹੌਲੀ ਹੌਲੀ ਲੰਘਦੇ ਰਹੇ ਪਤਾ ਕਿਸੇ ਨੂੰ ਨਹੀਂ ਵਿਚਾਰ ਹੋਯਾ
ਜਿਧਾ ਕੰਮ ਸੀ ਕੀਤਾ ਕਰਤਾਰ ਸਿੰਘਾ ਨਾਮ ਲੱਖੀ ਦਾ ਸੁਫਲ ਸੰਸਾਰ ਹੋਯਾ

(ਧੜ ਦਾ ਸਸਕਾਰ)

ਰਕਾਬ ਗੰਜ ਸੀ ਸ਼ਹਿਰ ਤੋਂ ਬਹੁਤ ਨੇੜੇ ਦਿਹ ਗੁਰਾਂ ਦੀ ਓਥੇ ਪੁਚਾਇ ਦਿੱਤੀ
ਬੈਲਾਂ ਵਾਸਤੇ ਪਾਈਆਂ ਜੋਇ ਛੰਨਾ ਓਹਨਾਂ ਵਿਚ ਜਾ ਦਿਹ ਰਖਾਇ ਦਿੱਤੀ
ਝਟ ਪੱਟ ਨੁਲ੍ਹਾਇ ਧੁਲਾਇ ਕਰ ਕੇ ਉੱਪਰ ਲੱਕੜਾਂ ਚੁਣ ਟਕਾਇ ਦਿੱਤੀ
ਏਸ ਭੇਦ ਦੇ ਖਾਸ ਛਪਾਨ ਬਦਲੇ ਬਾਹਰੋਂ ਛੱਪਰਾਂ ਨੂੰ ਅੱਗ ਲਾਇ ਦਿੱਤੀ
ਰੌਲਾ ਪੈ ਗਿਆ ਭੇਦ ਨ ਮੂਲ ਖੁੱਲ੍ਹਾ ਪਤ ਸਤਿਗੁਰੂ ਆਪ ਰਖਾਇ ਦਿੱਤੀ
ਇਹਦਾ ਨਾਮ ਸਿੱਖੀ ਕਰਤਾਰ ਸਿੰਘਾ ਕਰ ਭਾਰੀ ਕੁਰਬਾਨੀ ਦਿਖਾਇ ਦਿੱਤੀ

(ਬਾਦਸ਼ਾਹੀ ਅਸਵਾਰ)

ਲੰਘੇ ਬੈਲ ਬਜ਼ਾਰ ਜਾਂ ਹੋਯਾ ਖ਼ਾਲੀ ਧੜ ਵੇਖਣੇ ਨੂੰ ਚੌਕੀਦਾਰ ਦੌੜੇ
ਓਥੇ ਕੁਝ ਨ ਸੀ ਥਾਉਂ ਪਿਆ ਖ਼ਾਲੀ ਏਧਰ ਓਧਰ ਹੋ ਕੇ ਹੁਸ਼ਯਾਰ ਦੌੜੇ
ਡੱਕੇ ਬੈਲ ਤਲਾਸ਼ੀਆਂ ਲੈਣ ਲੱਗੇ ਮਿਲ੍ਯਾ ਕੁਝ ਨ ਹੋ ਲਾਚਾਰ ਦੌੜੇ
ਕੀਤੀ ਬਾਦਸ਼ਾਹ ਨੂੰ ਖਬਰ ਜਾ ਕਰ ਕੇ ਹੁਕਮ ਪਾ ਕੇ ਬਹੁਤ ਅਸਵਾਰ ਦੌੜੇ
ਕੋਹਾਂ ਤੀਕ ਚੁਫੇਰੇ ਓਹ ਨੱਠ ਥੱਕੇ ਪਤਾ ਲੱਗਾ ਨ ਬਹੁਤ ਬੁਰਯਾਰ ਦੌੜੇ
ਧੜ ਗੁੰਮ ਹੋ ਗਿਆ ਕਰਤਾਰ ਸਿੰਘਾ ਮਿਲਿਆ ਖੋਜ ਨ ਟੱਕਰਾਂ ਮਾਰ ਦੌੜੇ

(ਵਾਕ ਕਵੀ)

ਕੀਤਾ ਲੱਖੀ ਨੇ ਕੰਮ ਇਹ ਲੱਖਾਂ ਜਿਹਾ ਜਦੋਂ ਤੱਕ ਸਥਿਰ ਸੰਸਾਰ ਰਹਿਸੀ
ਪੰਥ ਖਾਲਸੇ ਦਾ ਝੰਡਾ ਜਦੋਂ ਤੋੜੀ ਜੱਗ ਝੂਲਦਾ ਨਾਲ ਬਹਾਰ ਰਹਿਸੀ
ਚੰਦ ਸੂਰਜ ਦੋਵੇਂ ਅਕਾਸ਼ ਅੰਦ੍ਰ ਜਦੋਂ ਤੱਕ ਦੇਂਦੇ ਚਮਕਾਰ ਰਹਿਸੀ
ਜੱਗ ਸਦਾ ਅਟੱਲ ਕਰਤਾਰ ਸਿੰਘਾ ਸਚੇ ਸਿੱਖ ਦੀ ਇਹ ਯਾਦਗਾਰ ਰਹਿਸੀ

(ਸੀਸ ਦਾ ਸਸਕਾਰ ਆਨੰਦ ਪੁਰ ਸਾਹਿਬ ਵਿਚ)

ਏਧਰ ਇਹ ਬੀਤੀ ਸੁਣੋ ਜੈਤੇ ਦੀ ਭੀ ਪਹੁੰਚਾ ਕੀਰਤ ਪੁਰੇ ਉਹ ਜਾਇਕੇ ਜੀ
ਦਿੱਤੀ ਖਬਰ ਪੁਚਾ ਸਤਿਗੁਰੂ ਜੀ ਨੂੰ ਸੋਗ ਵਰਤਯਾ ਸੁਣ ਸੁਨਾਇਕੇ ਜੀ
ਸਾਰੀ ਪੁਰੀ ਅੰਦ੍ਰ ਹਾ ਹਾ ਕਾਰ ਹੋਯਾ ਦਾਸ ਦਾਸੀਆਂ ਰੋਂਵਦੇ ਆਇਕੇ ਜੀ
ਮਾਤਾ ਨਾਨਕੀ ਸੁਣ ਕੇ ਦੁਖੀ ਹੋਈ ਰੋਂਦੀ ਗੁਜਰੀ ਭੀ ਬਿਲਲਾਇਕੇ ਜੀ
ਰਹੇ ਧੀਰਜ ਵਾਨ ਦਸਮੇਸ ਗੁਰ ਜੀ ਦਿੱਤੀ ਸਭ ਨੂੰ ਧੀਰ ਸਮਝਾਇਕੇ ਜੀ
ਅੱਗੋਂ ਵਾਲੀ ਹੋ ਸੀਸ ਨੂੰ ਲੈਣ ਆਏ ਸਿੱਖ ਸੰਗਤਾਂ ਹੁਮ ਹੁਮਾਇਕੇ ਜੀ
ਸੂਰਜ ਮੱਲ ਦੇ ਸਾਰੇ ਪਰਵਾਰ ਸਣੇ ਹੋਰ ਸੋਢੀਆਂ ਮਿਲ ਮਿਲਾਇਕੇ ਜੀ
ਨਾਲ ਅਦਬ ਅਨੰਦਪੁਰ ਲੈ ਆਏ ਮਾਤਾ ਵੱਡੀ ਦੀ ਆਗਯਾ ਪਾਇਕੇ ਜੀ
ਨਾਲ ਅਦਬ ਦੇ ਸੀਸ ਸਸਕਾਰ ਕੀਤਾ ਦਾਨ ਦੇਇ ਗਰੀਬ ਰਿਝਾਇਕੇ ਜੀ

ਪੂਰਨ ਹੋਈ ਕੁਰਬਾਨੀ ਕਰਤਾਰ ਸਿੰਘਾ ਬੇੜੇ ਹਿੰਦ ਦੇ ਨੂੰ ਬੰਨੇ ਲਾਇਕੇ ਜੀ

(ਭਾਈ ਊਦੇ ਨੇ ਭੀ ਅਨੰਦਪੁਰ ਪਹੁੰਚ ਜਾਣਾ)

ਧੜ ਗੁਰਾਂ ਦਾ ਹੋ ਸਸਕਾਰ ਗਿਆ ਰਾਖ ਓਸੇ ਹੀ ਥਾਓਂ ਦਬਾਇ ਆਯਾ
ਸੇਵਾ ਝਾੜੂ ਦੀ ਲੱਖੀ ਨੂੰ ਸੌਂਪ ਕਰਕੇ ਇੱਕ ਥੜ੍ਹਾ ਨਸ਼ਾਨ ਬਨਾਇ ਆਯਾ
ਹਾਜ਼ਰ ਗੁਰਾਂ ਦੇ ਆਨ ਹਜ਼ੂਰ ਹੋਯਾ ਸੇਵਾ ਆਪਨੀ ਪੂਰੀ ਨਬਾਹਿ ਆਯਾ
ਦੱਸੀ ਗੁਰਾਂ ਨੂੰ ਫੋਲ ਕਰਤਾਰ ਸਿੰਘਾ ਕਾਰਜ ਜਿਸਤਰਾਂ ਸਿਰੇ ਚੜ੍ਹਾਇ ਆਯਾ

( ਸ੍ਰੀ ਦਸਮੇਸ ਜੀ ਨੇ ਦੋਹਾਂ ਉੱਤੇ ਖੁਸ਼ੀ ਹੋਣਾ )

ਦੋਹਾਂ ਸਿੱਖਾਂ ਤੇ ਗੁਰੂ ਜੀ ਖੁਸ਼ ਹੋਏ ਬੇੜਾ ਭੱਵਜਲੋਂ ਦੋਹਾਂ ਦਾ ਤਾਰਿਆ ਏ
ਰੰਗਰੇਟਯਾ ਗੁਰੂ ਕਾ ਹੋਯੋਂ ਬੇਟਾ ਭਾਈ ਜੈਤੇ ਦੇ ਤਈਂ ਉਚਾਰਿਆ ਏ
ਭਾਈ ਊਦੇ ਨੂੰ ਬ੍ਰਹਮ ਗਜਾਨ ਦੇ ਕੇ ਜਨਮ ਮਰਨ ਦਾ ਫੰਧ ਨਿਵਾਰਿਆ ਏ
ਸੇਵਾ ਗੁਰੂ ਦੀ ਕਰ ਕਰਤਾਰ ਸਿੰਘਾ ਸਿੱਖਾਂ ਮਾਨੁਖ ਜਨਮ ਸਵਾਰਿਆ ਏ

( ਭਾਈ ਊਦੇ ਨੇ ਸ੍ਰੀ ਗੁਰੂ ਜੀ ਨੂੰ ਦੱਸਣਾ )

ਭਾਈ ਊਦੇ ਨੇ ਦੱਸਯਾ ਦਸਮ ਜੀ ਨੂੰ ਜਦੋਂ ਗੁਰੂ ਜੀ ਖੇਲ ਵਰਤਾਇ ਗਏ
ਧੜ ਵਿਚ ਬਜ਼ਾਰ ਦੇ ਪਿਆ ਰਿਹਾ ਪਹਿਰੇ ਗੁਪਤ ਚੁਫੇਰੇ ਹੀ ਲਾਇ ਗਏ
ਸ਼ਾਹੀ ਹੁਕਮ ਹੋਯਾ ਸਿੱਖੋ ਲੈ ਜਾਵੋ ਹੁਕਮ ਗਲੀ ਬਜ਼ਾਰ ਸੁਨਾਇ ਗਏ
ਡਰਦਾ ਕੋਈ ਨ ਆਯਾ ਕਰਤਾਰ ਸਿੰਘਾ ਸਿੱਖ ਆਪਣਾ ਆਪ ਛਪਾਇ ਗਏ

( ਸ੍ਰੀ ਦਸ਼ਮੇਸ ਜੀ ਨੇ ਭਵਿੱਖਤ ਵਾਕ ਕਰਨਾ )

ਸਿੱਖ ਮੌਤ ਤੋਂ ਡਰ ਕੇ ਛਿਪ ਗਏ ਹੁਣ ਸਿੱਖ ਅਜੇਹੇ ਬਨਾਇ ਦੇਵਾਂ
ਖੌਫ ਮੌਤ ਦਾ ਜਿਨ੍ਹਾਂ ਨੂੰ ਪੋਹੇ ਨਾਹੀਂ ਐਸੇ ਸਿੰਘ ਸਜੀਲੇ ਸਜਾਇ ਦੇਵਾਂ
ਸਿੱਖ ਲੱਖਾਂ ਦੇ ਵਿੱਚ ਨ ਰਹੇ ਗੁੱਝਾ ਐਸੀ ਵੱਖਰੀ ਸ਼ਕਲ ਪਲਟਾਇ ਦੇਵਾਂ
ਹਿੰਦੂ ਤੁਰਕ ਤੋਂ ਵੱਖ ਕਰਤਾਰ ਸਿੰਘਾ *ਨਵਾਂ ਹੋਰ ਨਮੂਨਾ ਚਲਾਇ ਦੇਵਾਂ

( ਵਾਕ ਕਵੀ )

ਨਾਵੇਂ ਸਤਿਗੁਰੂ ਧਰਮਦੇ ਹੇਤ ਦਿੱਲੀ ਸੀਸ ਆਪਨਾ ਜਾਇ ਕੁਰਬਾਨ ਕੀਤਾ
ਦੇਹ ਠੀਕਰਾ ਭੰਨ ਕੇ ਸ਼ਾਹ ਦੇ ਸਿਰ ਦੁਖ ਮੇਟ ਸੁਖੀ ਹਿੰਦੁਸਤਾਨ ਕੀਤਾ
ਪੈਦਾ ਕੀਤਾ ਕੁਰਬਾਨੀ ਦਾ ਫੇਰ ਮਾੱਦਾ ਧਰਮ ਜੋਸ਼ ਸੁੱਤਾ ਸਾਵਧਾਨ ਕੀਤਾ
ਬਲੀ ਧਰਮ ਤੇ ਹੋਣਦੀ ਜਾਚ ਦੱਸੀ ਪਜਾਰ ਦੇਸ ਦਾ ਦਿਲੀਂ ਵਧਾਨ ਕੀਤਾ
ਦੁਖੀ ਦੇਸ ਦੇ ਸਿਰ ਉਪਕਾਰ ਕੀਤਾ,ਕੀਤਾ ਫ਼ਰਜ਼ ਪੂਰਾ ਨ ਅਹਿਸਾਨ ਕੀਤਾ

---

*ਕੇਸ ਤੇ ਦਾੜ੍ਹੀ ਸਣੇ ਜਟਾ ਜੂਟ ਤਾਂ ਮੁੱਢੋਂ ਗੁਰੂ ਕੇ ਸਿੱਖ ਰਹਿੰਦੇ ਸਨ,ਪਰ ਆਮ ਪਹਿਰਾਵਾ ਧੋਤੀ ਆਦਿ ਦਾ ਹਿੰਦੂਆਂ ਨਾਲ ਮਿਲਿਆ ਜੁਲਿਆ ਹੋਣ ਕਰਕੇ ਖਾਸ ਪਛਾਣ ਨਹੀਂ ਸੀ ਹੁੰਦੀ।

ਛੋਟੇ ਲੋਕ ਅਹਿਸਾਨ ਦਾ ਕੰਮ ਕਰਦੇ ਗੁਰਾਂ ਨਹੀਂ ਅਹਿਸਾਨ ਜਤਾਨ ਕੀਤਾ
ਬੇੜਾ ਹਿੰਦ ਦਾ ਤਯਾਰ ਸੀ ਡੁੱਬਨੇ ਨੂੰ ਪਾਰ, ਆਪਣੀ ਦੇ ਕੇ ਜਾਨ ਕੀਤਾ
ਝੰਡਾ ਜ਼ੁਲਮ ਦਾ ਪੱਟਕੇ ਸੱਟ ਦਿੱਤਾ ਉੱਚਾ ਧਰਮ ਇਨਸਾਫ ਨਸ਼ਾਨ ਕੀਤਾ
ਏਦੂੰ ਪਹਿਲਾਂ ਨ ਕਿਸੇ ਤੋਂ ਇਓਂ ਸਰਿਆ ਨਾਵੇਂ ਸਤਿਗੁਰੂ ਜੋ ਕੰਮ ਆਨ ਕੀਤਾ
ਦੁਖ ਝੱਲੇ ਸਰੀਰ ਤੇ ਦੇਸ ਬਦਲੇ ਦੇਸੋਂ ਜ਼ੁਲਮ ਦਾ ਦੂਰ ਤੂਫਾਨ ਕੀਤਾ
ਕਰਾਮਾਤ ਦੀ ਸ਼ਕਤ ਦਿਖਾਈ ਨਾਹੀਂ ਅਜਰ ਵਸਤੂ ਜਰਨ ਦਿਖਾਨ ਕੀਤਾ
ਧੰਨ ਨਾਵੇਂ ਸਤਿਗੁਰੂ ਕਰਤਾਰ ਸਿੰਘਾ ਜਿਨ੍ਹਾਂ ਪਰਉਪਕਾਰ ਮਹਾਨ ਕੀਤਾ

( ਤਥਾ )

ਜੈਸੀ ਉੱਚ ਕਰਨੀ ਕੀਤੀ ਸਤਿਗੁਰਾਂ ਨੇ ਮੈਥੋਂ ਓਹੋ ਜਹੀ ਨਹੀਂ ਸੁਨਾਈ ਗਈ
ਜੈਸੀ ਚਾਹੀਦੀ ਸੀ ਕਵਿਤਾ ਰਸ ਭਰੀ ਓਸਤਰ੍ਹਾਂ ਦੀ ਨਹੀਂ ਬਨਾਈ ਗਈ
ਇਹ ਧਰਮ ਸ਼ਹੀਦੀ ਹੈ ਬਹੁਤ ਉੱਚੀ ਉੱਚੇ ਢੰਗ ਤੇ ਨਹੀਂ ਲਖਾਈ ਗਈ
ਮੇਰੇ ਵੱਸ ਨਾਹੀਂ ਮੈਂ ਕੀਹਕਰਨਜੋਗਾ ਤਿਓਂ ਲਿਖਯਾ ਜਿਓਂ ਬੁੱਧ ਪਾਈ ਗਈ
ਗੁਰੂ ਆਪੇ ਹੀ ਲਿਖਨ ਲਿਖਾਉਣ ਵਾਲੇ ਮੇਰੇ ਹੱਥੋਂ ਤਾਂ ਕਲਮ ਚਲ੍ਹਾਈ ਗਈ
ਗੁਰੂ ਪੰਥ ਬਖਸ਼ੇ ਕਰਤਾਰ ਸਿੰਘਾ ਜੋ ਭੁੱਲ ਤੇ ਰਹਿ ਊਣਤਾਈ ਗਈ

( ਤਥਾ )

ਗੁਰੂ ਪੰਥ ਗਰੀਬ ਨਿਵਾਜ ਵੱਡਾ ਮੇਰੀ ਤੁੱਛ ਭੇਟਾ ਮਨਜ਼ੂਰ ਕਰਸੀ
ਜੇਹੀ ਡਿੰਗੀ ਸਿੱਧੀ ਬਣ ਆਈ ਮੈਥੋਂ ਦੋਖ ਦੇਖ ਵਿਚੋਂ ਆਪੇ ਦੂਰ ਕਰਸੀ
ਕਵਿਤਾਅਗਲੀ ਜਿਵੇਂ ਮਨਜ਼ੂਰ ਕੀਤੀ ਤਿਵੇਂ ਇਹਨੂੰ ਮਨਜ਼ੂਰ ਜ਼ਰੂਰ ਕਰਸੀ
ਯੱਸ ਗੁਰਾਂ ਦਾ ਜਾਣ ਕਰਤਾਰ ਸਿੰਘਾ ਥਾਂ, ਥਾਂ ਪ੍ਰਚਾਰ ਭਰਪੂਰ ਕਰਸੀ

( ਬੇਨਤੀ )

ਮੋਟੀ ਕਵਿਤਾ ਵਿੱਚ ਇਹ ਲਿਖਯਾ ਏ ਨਾਵੇਂ ਗੁਰਾਂ ਦਾ ਹਾਲ ਵਚਾਰ ਵੀਰੋ
ਜੇਹੀ ਬੁੱਧ ਮੋਟੀ ਓਹੋ ਜਹੀ ਕਵਿਤਾ ਤੁਸਾਂ ਲੈਣੀਆਂ ਭੁੱਲਾਂ ਸੁਧਾਰ ਵੀਰੋ
ਵਿੱਦਵਾਨ ਮੈਂ ਪੰਡਿਤ ਨਹੀਂ ਕੋਈ ਮੋਟੀ ਅਕਲ ਤੇ ਹਾਂ ਗਵਾਰ ਵੀਰੋ
ਯੱਸ ਗੁਰਾਂ ਦਾ ਲਿਖਨ ਦਾ ਸ਼ੌਕ ਮੁੱਢੋਂ ਮੇਰੇ ਮਨ ਦਾ ਇਹੋ ਵਿਹਾਰ ਵੀਰੋ
ਚੰਗੀ ਗੂੜ੍ਹਕਵਿਤਾ ਮੈਨੂੰ ਆਵਂਦੀ ਨਹੀਂ ਯਮਕ ਦਮਕ ਨਾਹੀਂ ਅਲੰਕਾਰ ਵੀਰੋ
ਪਿਆ ਖੇਡ ਪ੍ਰੇਮ ਦੀ ਖੇਡਦਾ ਹਾਂ ਚੰਗੇ ਮੰਦੇ ਦੀ ਮੂਲ ਨ ਸਾਰ ਵੀਰੋ
ਧੰਨ ਪੰਥ ਤੂੰ, ਬਿਰਦ ਹੈ ਧੰਨ ਤੇਰਾ, ਜਾਵਾਂ ਦੇਖ ਕਿਰਪਾ ਬਲਿਹਾਰ ਵੀਰੋ
ਮੇਰੀ ਕਲਮ ਨੂੰ ਜਿਸਨੇ ਮਾਨ ਦਿੱਤਾ ਕੀਤਾ ਥਾਂ, ਥਾਂ ੩ ਪਰਚਾਰ ਵੀਰੋ
ਬੱਸ ਖੁਸ਼ ਮੈਂ ਪੰਥ ਦੀ ਦੇਖ ਕਿਰਪਾ ਏਹੋ ਖੱਟਿਆ ਲੱਖ ਹਜ਼ਾਰ ਵੀਰੋ

ਹੋਰ ਮੰਗ ਮੈਂ ਕਝ ਨ ਮੰਗਦਾ ਹਾਂ ਇਕ ਦਾਨ ਇਹ ਦਿਹੋ ਦਾਤਾਰ ਵੀਰੋ
ਜੋ ਮੈਂ ਲਿਖਦਾ ਓਸਤੇ ਅਮਲ ਕਰਾਂ ਸਿੱਖੀ ਸਿਦਕ ਬਖਸ਼ੇ ਕਰਤਾਰ ਵੀਰੋ
ਮਿਹਰ ਕਰੇ ਤੇ ਗੁਰੂ ਰਲਾਇ ਲਵੇ ਵਿੱਚ ਸਿੱਖਾਂ ਦੀ ਪਾਕ ਕਤਾਰ ਵੀਰੋ
ਮੈਨੂੰ ਬਖਸ਼ੇ ਪੰਥ ਦਾ ਜਾਨ ਕੂਕਰ ਪਾਪੀ ਸਮਝ, ਨ ਦੇਇ ਦੁਰਕਾਰ ਵੀਰੋ
ਪੜਦਾ ਮੇਰਿਆਂ ਪਾਪਾਂ ਤੇ ਪਾ ਲਵੇ ਕਰੇ ਅੰਤ ਨੂੰ ਨ ਸ਼ਰਮਸਾਰ ਵੀਰੋ
ਕੀਤੇ ਕਰਮ ਜਿਹੜੇ ਸੋ ਤਾਂ ਯਾਦ ਮੈਨੂੰ ਡਰਦਾ ਉਨ੍ਹਾਂ ਦਾ ਫਲ ਚਤਾਰ ਵੀਰੋ
ਫਲ ਉਨ੍ਹਾਂ ਦਾ ਨਰਕ ਤੋਂ ਬਿਨਾਂ ਕੀਹ ਏ ਇੱਕ ਨਰਕ ਨ ਨਰਕ ਹਜ਼ਾਰ ਵੀਰੋ
ਪਰ ਗੁਰੂ ਗਰੀਬ ਨਿਵਾਜ ਭਾਰਾ ਮੈਨੂੰ ਬਖਸ਼ ਲਏ ਬਖਸ਼ਨੇ ਹਾਰ ਵੀਰੋ
ਐ ਪੰਥ ਤੇਰੇ ਪਿੱਛੇ ਤਰਾਂ ਮੈਂ ਭੀ ਬੇੜਾ ਮੇਰਾ ਭੀ ਹੋ ਜਾਇ ਪਾਰ ਵੀਰੋ
ਦਾਸ ਆਪਨਾ ਜਾਣ ਕੇ ਗਲ ਲਾ ਲੋ ਜਾਵਾਂ ਬਖਸ਼ਯਾ ਵਿਚ ਦਰਬਾਰ ਵੀਰੋ
ਬਿਨਤੀ ਹੋਵੇ ਮਨਜ਼ੂਰ ਕਰਤਾਰ ਸਿੰਘ ਦੀ ਭਲਾ ਹੋ ਜਾਇ ਰੋਜ਼ ਸ਼ੁਮਾਰ ਵੀਰੋ

(ਏਸ ਗ੍ਰੰਥ ਦੇ ਪੂਰਨ ਹੋਣ ਦੀ ਤਾਰੀਖ)

ਸੋਲਾਂ ਫੱਗਨੋਂ ਸੰਨ ਛਿਹੱਤ੍ਰਵਾਂ ਹੈ ਰਾਜੇ ਬਿਕ੍ਰਮਾ ਜੀਤ ਦਾ ਜਾਨ ਭਾਈ
ਚਾਰ ਸੌ ਪੰਜਾਹ ਤੇ ਇਕ ਉਤੇ ਗੁਰੂ ਨਾਨਕ ਸਾਲ ਪਛਾਨ ਭਾਈ
ਦੋ ਸੌ ਉਤੇ ਇੱਕੀ ਸਾਲ ਗੁਜ਼ਰੇ ਸੰਨ ਖਾਲਸੇ ਦਾ ਰਿਦੇ ਠਾਨ ਭਾਈ
ਛਾਉਨੀ ਵਿਚ ਬਰੇਲੀ ਦੇ ਗ੍ਰੰਥ ਲਿਖਯਾ ਰਿਦੇ ਰੱਖ ਪ੍ਰੇਮ ਨਿਸ਼ਾਨ ਭਾਈ
ਭੁਲ ਚੁੱਕ ਜੋ ਹੋਈ ਸੋ ਬਖਸ਼ ਦੇਣੀ ਏਸ ਦਾਸ ਨੂੰ ਜਾਣ ਅੰਞਾਨ ਭਾਈ
ਏਥੋਂ ਫਤ੍ਹੇ ਬੁਲਾ ਕਰਤਾਰ ਸਿੰਘਾ ਦੇਵਾਂ ਹੋਰ ਪਾਸੇ ਹੁਣ ਧਯਾਨ ਭਾਈ

## ਢੰਡੋਰਾ

ਨਵੇਂ ਜਿੰਨੇ ਗ੍ਰੰਥ ਬਨਾਇ ਨੇ ਮੈਂ ਕਬਜ਼ੇ ਆਪਣੇ ਉਨ੍ਹਾਂ ਦੇ ਹੱਕ ਰੱਖੇ
ਕਿਸੇ ਤਾਈਂ ਨ ਦੇਵਨਾ ਹੱਕ ਚਾਹੁੰਦਾ ਲੋਭੀ ਕੋਈ ਨ ਇਨ੍ਹਾਂ ਤੇ ਅੱਖ ਰੱਖੇ
ਉਲਟ ਪੁਲਟਕਰ ਚੋਰੀ ਛਪਾਇ ਵੇਚੇਮੁਲਜ਼ਮ ਬਣੇ ਇਹ ਯਾਦ ਉਹ ਪੱਕ ਰੱਖੇ
ਸਾਰੇ ਰਾਖਵੇਂ ਹੱਕ ਕਰਤਾਰ ਸਿੰਘਾ ਕੋਈ ਸੱਜਨ ਮੂਲ ਨ ਸ਼ੱਕ ਰੱਖੇ

---

## ਸ੍ਰੀ ਦਸਮੇਸ ਪ੍ਰਤਾਪ

ਇਹ ਨਾਵੀਂ ਲੜੀ ਖਤਮ ਹੋਇ ਗਈ ਕਰਾਂ ਦਸਵੀਂ ਲੜੀਦਾ ਆਹਰ ਜਲਦੀ
ਪੂਰੇ ਗੁਰ ਇਤਹਾਸ ਦੇ ਦਸ ਹਿੱਸੇ ਹੋ ਜੀਉਂਦਿਯਾਂ ਜਾਣ ਤੱਯਾਰ ਜਲਦੀ
ਲਿਖਾਂ ਸੋਹਣੇ ਪ੍ਰਸੰਗ ਦਸਮੇਸ ਜੀ ਦੇ ਭਾਰਾ ਆਸਰਾ ਰੱਖ ਕਰਤਾਰ ਜਲਦੀ

ਵੱਡੇ ਸਾਗਰ ਦੇ ਵਿੱਚ ਠਿੱਲ ਪਵਾਂ ਗੁਰ ਹੱਥ ਦੇ ਕੇ ਕਰੇ ਪਾਰ ਜਲਦੀ
ਰੱਖਾਂ ਨਾਮ ਦਸਮੇਸ ਪ੍ਰਤਾਪ ਸੋਹਣਾ ਹੋਇ ਪੰਥ ਦੇ ਵਿਚ ਪਰਚਾਰ ਜਲਦੀ
ਫੁੱਲ ਚੁਣ ਸੋਹਣੇ ਸੋਹਣੇ ਯੱਸ ਰੂਪੀ ਗੁੰਦ ਕਵਿਤਾ ਦੇ ਧਰਾਂ ਹਾਰ ਜਲਦੀ
ਭੇੱਟਾ ਕਰਾਂ ਗੁਰ ਪੰਥ ਦੀ ਗ੍ਰੰਥ ਸੋਹਣਾ ਦੱਸ ਕਵਿਤਾ ਦੇ ਚਮਤਕਾਰ ਜਲਦੀ
ਗੁਰ ਮੱਦਦ ਕਰਨ ਕਰਤਾਰਸਿੰਘਾ ਲਹਿ ਜਾਇ ਇਹ ਭੀ ਸਿਰੋਂ ਭਾਰ ਜਲਦੀ

## ਪੰਜਾਬੀ ਬੈਂਤਾਂ ਵਿੱਚ ਤਵਾਰੀਖ ਗੁਰੂ ਖਾਲਸਾ
## ਦੇ
## ਅਠਾਰਾਂ ਹਿੱਸੇ

ਗੁਰੂ ਖਾਲਸਾ ਇਹ ਤਵਾਰੀਖ ਸੋਹਣੀ ਠਾਰਾਂ ਹਿੱਸਯਾਂ ਵਿਚ ਤੱਯਾਰ ਹੋ ਰਹੀ
ਦਸਾਂ ਗੁਰਾਂ ਤੇ ਪੰਥ ਦੀ ਸਿਰ ਬੀਤੀ ਤਵਾਰੀਖ ਦੇ ਢੰਗ ਤੇ ਜ਼ਾਹਰ ਹੋ ਰਹੀ
*ਤੇਰਾਂ ਹਿੱਸੇ ਤਯਾਰ ਹੋ ਗਏ ਸੋਹਣੇ ਮੰਗ ਪੰਥ ਵੱਲੋਂ ਬੇਸ਼ੁਮਾਰ ਹੋ ਰਹੀ
ਅੱਗੋਂ ਰਾਤ ਦਿਨੇ ਏਸੇ ਫਿਕਰ ਅੰਦਰ ਭੁੱਖ ਨੀਂਦ ਪਿਆਸ ਉਡਾਰ ਹੋ ਰਹੀ
ਹਿੱਸੇ ਪੰਜ ਰਹਿ ਗਏ ਪੰਜਾਂ ਸਤਿਗੁਰਾਂ ਦੇ ਕਲਮ ਉਨ੍ਹਾਂ ਦੇ ਲਿਖਨ ਦੇ ਆਹਰ ਹੋ ਰਹੀ
ਜੁਆਨੀ ਫਾਨੀ ਹੋਗਈ ਏਸੇ ਕੰਮ ਅੰਦਰ ਅਤੇ ਹਿੰਮਤ ਸਿਰ ਦੀ ਹਾਰ ਹੋ ਰਹੀ
ਮੇਰੇ ਵਿੱਚ ਨ ਤਾਕਤ ਕੋਈ ਭੀ ਏ ਰੱਬੀ ਕੁਦਰਤ ਹੈ ਮਦਦਗਾਰ ਹੋ ਰਹੀ
ਸਤਿਗੁਰਾਂ ਦੀ ਮਿਹਰ ਕਰਤਾਰ ਸਿੰਘਾ ਬੇੜੀ ਹੌਲੀਹੌਲੀ ਆਪੇ ਪਾਰ ਹੋ ਰਹੀ

### (ਅਠਾਰਾਂ ਲੜੀਆਂ ਵਿਚ ਕੀਹ ਕੀਹ ਪ੍ਰਸੰਗ ਹਨ)

ਬੈਂਤਾਂ ਵਿਚ ਲਿਖੀ ਤਵਾਰਖ ਸਾਰੀ ਦਯਾ ਕੀਤੀ ਵੱਡੀ ਭਗਵਾਨ ਵੀਰੋ
ਵਿਚ ਏਸ ਦੇ ਜੋ ਪ੍ਰਸੰਗ ਆਏ ਕਰਾਂ ਖੋਲ੍ਹ ਕੇ ਸਭ ਬਜਾਨ ਵੀਰੋ
ਪਹਿਲੀ ਲੜੀ ਤੋਂ ਲੈ ਲੜੀ ਦਸਵੀਂ ਤਕ ਦਸਾਂ ਗੁਰਾਂ ਦੇ ਚਰਿਤ ਮਹਾਨ ਵੀਰੋ
ਲਿਖੇ ਠੇਠ ਪੰਜਾਬੀ ਦੇ ਬੈਂਤ ਸਾਰੇ ਰੱਖ ਸੁੰਦਰ ਸਾਫ ਜ਼ਬਾਨ ਵੀਰੋ
ਦਸਮ ਪਾਤਸ਼ਾਹ ਤੋਂ ਅਗਲੇ ਹਾਲ ਬੀਤੇ ਛਿਆਂ ਲੜੀਆਂ ਵਿਚ ਸੁਜਾਨ ਵੀਰੋ
ਪਹਿਲਾਂ ਲਿਖਯਾ ਬੰਦੇ ਦਾ ਹਾਲ ਸਾਰਾ ਕਿਵੇਂ ਮਿਲਯਾ ਗੁਰਾਂ ਨੂੰ ਆਨ ਵੀਰੋ
ਮਾਧੋ ਦਾਸੋਂ ਗੁਰਬਖਸ਼ ਸਿੰਘ ਜਿਵੇਂ ਬਣਯਾਂ ਖੰਡੇ ਅੰਮ੍ਰਿਤ ਕਰਕੇ ਪਾਨ ਵੀਰੋ
ਓਹਨੂੰ ਬੰਦੇ ਬਹਾਦਰ ਦੀ ਦੇਇ ਪਦਵੀ ਕਰ ਟੋਰਯਾ ਬਲੀ ਮਹਾਨ ਵੀਰੋ

---

* ੧ ਨਿਰੰਕਾਰੀ ਜੋਤ ੨ ਉਪਕਾਰੀ ਜੋਤ. ੩ ਦਲਭੰਜਨੀ ਜੋਤ. ੪ ਨਿਰੰਜਨੀ ਜੋਤ. ੫ ਅਕਾਲੀ ਜੋਤ. ੬ ਨਿਰਭੈ ਯੋਧਾ. ੭ ਅਜੀਤ ਖਾਲਸਾ. ੮ ਜੌਹਰ ਖਾਲਸਾ. ੯ ਪ੍ਰਕਾਸ਼ ਖਾਲਸਾ. ੧੦ ਸਰਕਾਰ ਖਾਲਸਾ. ੧੧ ਦਰਬਾਰ ਖਾਲਸਾ. ੧੨ ਸੁਧਾਰ ਖਾਲਸਾ. ੧੩ ਬੀਰ ਖਾਲਸਾ.

ਓਸ ਪਹੁੰਚ ਪੰਜਾਬ ਦੇ ਦੇਸ਼ ਅੰਦਰ ਮਾਰੇ ਰੋਲ ਜਿਉਂ ਮੁਗਲ ਪਠਾਨ ਵੀਰੋ
ਸਾਹਿਬਜ਼ਾਦਿਆਂ ਦਾ ਲਿਆ ਵੈਰ ਆਕੇ ਕੱਢੀ ਜਿਵੇਂ ਵਜ਼ੀਦੇ ਦੀ ਜਾਨ ਵੀਰੋ
ਫਤ੍ਹੇ ਕਰ ਪੰਜਾਬ ਦੇ ਹਾਕਮਾਂ ਨੂੰ ਹੋਯਾ ਬੰਦੇ ਦੇ ਦਿਲ ਗੁਮਾਨ ਵੀਰੋ
ਗੁਰੂ ਗਿਆਰਵਾਂ ਬਣਨ ਦੀ ਖਾਹਸ਼ ਕੀਤੀ ਸਿਖ ਓਸ ਨੂੰ ਜਿਵੇਂ ਧਕਾਨ ਵੀਰੋ
ਅੰਤ ਕੈਦ ਹੋ ਦਿੱਲੀ ਦੇ ਵਿੱਚ ਪਹੁੰਚਾ ਹੋ ਗਏ ਸਾਰੇ ਦੂਰ ਸ਼ਾਨ ਵੀਰੋ
ਵਧਯਾ ਵੈਰ ਬੰਦਈਆਂ ਤੇ ਖਾਲਸੇ ਦਾ ਦੇਖ ਖੁਸ਼ੀ ਹੋਇ ਹੁਕਮਰਾਨ ਵੀਰੋ
ਫੁੱਟ ਪੰਥ ਦੀ ਵੇਖ ਕੇ ਜਿਵੇਂ ਹਾਕਮ ਜ਼ੋਰ ਪੰਥ ਉਤੇ ਆਇ ਪਾਨ ਵੀਰੋ
ਹੋਇ ਬੜੇ ਘੱਲੂਘਾਰੇ ਦੇਸ਼ ਅੰਦਰ ਪਈ ਤੇਗ ਨ ਵਿੱਚ ਮਯਾਨ ਵੀਰੋ
ਸਿੰਘ ਬਹੁਤ ਸ਼ਹੀਦੀਆਂ ਪਾਇ ਗਏ ਮਨੀ ਸਿੰਘ ਜੈਸੇ ਵਿੱਦਵਾਨ ਵੀਰੋ
ਫੌਜਾਂ ਗਸ਼ਤੀਆਂ ਦੇਸ਼ ਵੈਰਾਨ ਕੀਤਾ ਹੋਇ ਤੰਗ ਹਿੰਦੂ ਮੁਸਲਮਾਨ ਵੀਰੋ
ਪੱਈਆਂ ਪੰਥ ਦੇ ਸਿਰ ਮੁਸੀਬਤਾਂ ਜਿਉਂ ਮੁੱਲ ਸਿੰਘਾਂ ਦੇ ਸਿਰ ਵਿਕਾਨ ਵੀਰੋ
ਬੱਚੇ ਬੱਚੀਆਂ ਪੰਥ, ਦੇ ਕਤਲ ਹੋਏ ਛਪ ਜੰਗਲੀਂ ਝੱਟ ਲੰਘਾਨ ਵੀਰੋ
ਹੋਯਾ ਦੇਸ਼ ਪੰਜਾਬ ਬਰਬਾਦ ਸਾਰਾ ਹਾਕਮ ਹੋਇ ਜੱਲਾਦ ਸ਼ੈਤਾਨ ਵੀਰੋ
ਦਿੱਲੀ ਹੋਈ ਢਿੱਲੀ ਸਿੰਘਾਂ ਪਾਈ ਖਿੱਲ੍ਹੀ ਚੜ੍ਹ ਕਾਬਲੀ ਸ਼ੋਰ ਮਚਾਨ ਵੀਰੋ
ਆਇਆ ਅਹਿਮਦ ਸ਼ਾਹ ਤੈਮੂਰ ਚੜ੍ਹ ਕੇ ਕਦੀ ਚੜ੍ਹਯਾ ਸ਼ਾਹ ਜ਼ਮਾਨ ਵੀਰੋ
ਨਾਦਰ ਅਹਿਮਦ ਦੀਆਂ ਲੁੱਟਾਂ ਹੱਦ ਕੀਤੀ ਕਈ ਪਿੰਡ ਹੋਏ ਬੇਨਸ਼ਾਨ ਵੀਰੋ
ਹੜ੍ਹ ਦਿੱਲੀਓਂ ਕਾਬਲੋਂ ਰਹੇ ਆਉਂਦੇ ਹੁੰਦੇ ਰਹੇ ਭਾਰੇ ਘਮਸਾਨ ਵੀਰੋ
ਪੱਈਆਂ ਭਾਜੜਾਂ ਰਹਿੰਦੀਆਂ ਦਿਨੇ ਰਾਤੀਂ ਦੁਖੀ ਲੋਕ ਡਾਢੇ ਕੁਰਲਾਨ ਵੀਰੋ
ਸਿੰਘ ਅੜ ਅੱਗੇ ਦੋਹਾਂ ਤਾਕਤਾਂ ਦੇ ਤੇਗਾਂ ਮਾਰ ਕੇ ਮੂੰਹ ਭਵਾਨ ਵੀਰੋ
ਦੋਵੇਂ ਬਾਦਸ਼ਾਹੀਆਂ ਝੂਣ ਸੁੱਟੀਆਂ ਜੀ ਭਾਵੇਂ ਹੋਏ ਬੇ-ਅੰਤ ਨੁਕਸਾਨ ਵੀਰੋ
ਜ਼ੋਰ ਤੇਗ ਦੇ ਡੱਕਜਾ ਜ਼ਾਲਮਾਂ ਨੂੰ ਦੱਰੇ ਖੈਬਰੋਂ ਪਾਰ ਲੰਘਾਨ ਵੀਰੋ
ਸਿੰਘਾਂ ਮੱਲ ਪੰਜਾਬ ਦਾ ਰਾਜ ਲਿਆ ਬਾਰਾਂ ਮਿਸਲਾਂ ਜਿਵੇਂ ਬਨਾਨ ਵੀਰੋ
ਮਹਾਂਬਲੀ ਰਣਜੀਤ ਸਿੰਘ ਹੋਯਾ ਪੈਦਾ ਤਾਰਾ ਚਮਕਿਆ ਵਿੱਚ ਅਸਮਾਨ ਵੀਰੋ
ਬਾਰਾਂ ਮਿਸਲਾਂ ਬਣਕੇ ਟੁੱਟ ਗਈਆਂ ਸਿੱਖ ਰਾਜ ਹੋਯਾ ਕਾਇਮ ਆਨ ਵੀਰੋ
ਪਈ ਧਾਂਗ ਜਹਾਨ ਰਣਜੀਤ ਸਿੰਘ ਦੀ ਹੋਇ ਰਾਜੇ ਮਹਾਰਾਜੇ ਹੈਰਾਨ ਵੀਰੋ
ਕੀਤਾ ਰੱਜ ਕੇ ਰਾਜ ਪੰਜਾਹ ਬਰਸਾਂ ਫ਼ਤ੍ਹੇ ਖੜੀ ਰਹੀ ਬਣ ਦਰਬਾਨ ਵੀਰੋ
ਗ਼ਲਤੀ ।ਜਵੇਂ ਖਾਧੀ ਓਸ ਜਾ।ਉਂਦਿਯਾਂ ਹੀ ਅਹਿਲਕਾਰ ਕੀਤੇ ਬਈਮਾਨ ਵੀਰੋ
ਅਨਮਤੀ ਵਜ਼ੀਰਾਂ ਨੇ ਜ਼ੋਰ ਫੜਯਾ ਕੀਤੀ ਠੀਕ ਨ ਓਸ ਪਛਾਨ ਵੀਰੋ

ਸਿੱਟਾ ਏਸ ਦਾ ਨਿਕਲਯਾ ਬੁਰਾ ਜਿਵੇਂ ਟੁੱਟਾ ਸਿੰਘਾਂ ਦਾ ਜ਼ੋਰ ਤਰਾਨ ਵੀਰੋ
ਦੋ ਬਰਸ ਨ ਰਾਜ ਸੰਭਾਲ ਸੱਕੇ ਰਲੇ ਰੋਲ ਮੁੰਡੇ ਰੱਨਾਂ ਜਾਨ ਵੀਰੋ
ਫੌਜਾਂ ਬੇਮੁਹਾਰੀਆਂ ਹੋਇ ਗਈਆਂ ਇੱਕ ਦੂਜੇ ਨੂੰ ਮਾਰ ਮੁਕਾਨ ਵੀਰੋ
ਖੜਗ ਸਿੰਘ ਤੇ ਸ਼ੇਰ ਸਿੰਘ ਗਏ ਮਾਰੇ ਨੌਨਿਹਾਲ ਸਿੰਘ ਦੇ ਲਹੂ ਨ੍ਹਾਨ ਵੀਰੋ
ਜੰਮੂੰ ਵਾਲਿਆਂ ਦੇ ਲੱਗੇ ਦਾਉ ਭਾਰੇ ਆਪੋ ਵਿੱਚ ਸਿੰਘਾਂ ਨੂੰ ਲੜਾਨ ਵੀਰੋ
ਮਰੇ ਆਪ ਤੇ ਮਾਰਯਾ ਸਿੰਘਾਂ ਤਾਈਂ ਰਹਿੰਦੇ ਲੁੱਟ ਖ਼ਜ਼ਾਨੇ ਲੈਜਾਨ ਵੀਰੋ
ਚੁੱਕ ਸਿੰਘਾਂ ਨੂੰ ਪਾਰ ਸਤਲੁੱਜ ਤੋਂ ਖੜ ਜੰਗ ਨਾਲ ਅੰਗ੍ਰੇਜ਼ ਦੇ ਪਾਨ ਵੀਰੋ
ਬਈਮਾਨ ਆਗੂ ਤੇਜਾ ਸਿੰਘ ਜੈਸੇ ਬੇੜਾ ਸਿੰਘਾਂ ਦਾ ਭਰ ਡੁਬਾਨ ਵੀਰੋ
ਖਾਧੀ ਹਾਰ ਲਾਹੌਰ ਦਰਬਾਰ ਨੇ ਜੀ ਫਤ੍ਹੇ ਪਾਈ ਅੰਗ੍ਰੇਜ਼ ਮੈਦਾਨ ਵੀਰੋ
ਜਮੂੰ ਵਾਲਾ ਗੁਲਾਬਸਿੰਘ ਚਤਰ ਬਣਕੇ ਕੱਢ ਰਾਜਦੀ ਲੈ ਗਿਆ ਜਾਨ ਵੀਰੋ
ਵਾੜ ਗਿਆ ਲਾਹੌਰ ਅੰਗ੍ਰੇਜ਼ ਸਮਝੋ ਪੈਰ ਵਿੱਚ ਪੰਜਾਬ ਅੜਾਨ ਵੀਰੋ
ਛੇੜੀ ਛੇੜ ਭਾਵੀ ਕਰਤਾਰ ਦੀ ਨੇ ਗ਼ਦਰ ਮੱਚਯਾ ਵਿੱਚ ਮੁਲਤਾਨ ਵੀਰੋ
ਮੂਲਰਾਜ ਜਿਵੇਂ ਆਕੀ ਹੋਇ ਬੈਠਾ ਫ਼ੌਜਾਂ ਚੜ੍ਹੀਆਂ ਧੂੜ ਧੁਮਾਨ ਵੀਰੋ
ਸ਼ੇਰ ਸਿੰਘ ਸਰਦਾਰ ਅਟਾਰੀ ਵਾਲਾ ਚਤਰ ਸਿੰਘ ਵੱਡਾ ਬਲਵਾਨ ਵੀਰੋ
ਦੋਹਾਂ ਪਿਉ ਪੁੱਤਾਂ ਜਿਵੇਂ ਜੰਗ ਕੀਤੇ ਮੌਂਗਰਸੂਲ ਗਿ:ਦੇ ਲਾ ਕੇ ਤਾਨ ਵੀਰੋ
ਬੇ ਮਸਾਲ ਬਹਾਦਰੀ ਜ਼ਾਹਿਰ ਕੀਤੀ ਮਸ਼ਹੂਰ ਹੋਈ ਵਿੱਚ ਜਹਾਨ ਵੀਰੋ
ਅੰਤ ਆਣ ਕੇ ਕਰਮਾਂ ਨੇ ਹਾਰ ਦਿੱਤੀ ਸ਼ੇਰ ਪਿੰਜਰੇ ਵਿੱਚ ਫਸਾਨ ਵੀਰੋ
ਰਾਜ ਖ਼ਤਮ ਹੋਗਿਆ ਰਣਜੀਤ ਸਿੰਘ ਦਾਬਾਜ਼ੀਜਿੱਤਜਿਉਂ ਸਿੰਘਹਰਾਨ ਵੀਰੋ
ਤਖ਼ਤੋਂ ਲਾਹ ਮਹਾਰਾਜੇ ਦਲੀਪ ਸਿੰਘ ਨੂੰ ਅੰਗ੍ਰੇਜ਼ ਵਲਾਇਤ ਪੁਚਾਨ ਵੀਰੋ
ਬਾਦਸ਼ਾਹ ਅੰਗ੍ਰੇਜ਼ ਪੰਜਾਬ ਦੇ ਹੋਏ ਖ਼ਾਲਸਈ ਝੰਡੇ ਜਿਉਂ ਪੁਵਾਨ ਵੀਰੋ
ਪੰਥ ਸੌਂ ਗਿਆ ਫੇਰ ਨੀਂਦ ਗਾੜ੍ਹੀ ਸਿੰਘ ਆਪਣਾ ਆਪ ਗਵਾਨ ਵੀਰੋ
ਸਾਲ ਸੱਤ੍ਰ ਕੁ ਜਿਵੇਂ ਗੁਜ਼ਾਰ ਦਿੱਤੇ ਸਿੰਘ ਸੌਂ ਰਹੇ ਲੰਮੀਆਂ ਤਾਨ ਵੀਰੋ
ਘਾਟੇ ਵਿੱਚ ਗਿਆ ਪੰਥ ਚਹੁੰ ਪਾਸੀਂ ਹਥੋਂ ਖੁੱਸ ਗਏ ਗੁਰ ਅਸਥਾਨ ਵੀਰੋ
ਚਿਰ ਪਿਛੋਂ ਫਿਰ ਸਿੰਘਾਂ ਨੂੰ ਜਾਗ ਆਈਬਣੇ, ਸਿੰਘ ਸਭਾ ਤੇ ਦੀਵਾਨ ਵੀਰੋ
ਹੌਲੀ ਹੌਲੀ ਜ਼ਮਾਨੇ ਦੀ ਹਵਾ ਬਦਲੀ ਵੈਰੀ ਸਿੰਘਾਂ ਨੂੰ ਟੁੰਬ ਜਗਾਨ ਵੀਰੋ
ਸੁੱਤੇ ਪੰਥ ਨੇ ਬਦਲਯਾ ਆਇ ਪਾਸਾ ਗੁਰਦੁਆਰਯਾਂ ਦਾ ਪਿਆ ਧਯਾਨ ਵੀਰੋ
ਝੱਟ ਲਹਿਰ ਅਕਾਲੀ ਜਿਉਂ ਸ਼ੁਰੂ ਹੋਗਈ ਵਧਯਾ ਪੰਥ ਦਾ ਸ਼ਾਨ ਮਹਾਨ ਵੀਰੋ
ਗੁਰਦੁਵਾਰਯਾਂ ਤੇ ਕਬਜ਼ੇ ਹੋਣ ਲੱਗੇ ਕਈ ਸਿੰਘ ਹੋ ਗਏ ਕੁਰਬਾਨ ਵੀਰੋ

ਜ਼ੋਰ ਵਧਦਾ ਵਧਦਾ ਵਧ ਗਿਆ ਲੱਗੇ ਮੁਫ਼ਤ ਖ਼ੋਰੇ ਬਰ ਥਰਾਨ ਵੀਰੋ
ਪਿਆ ਹਾਕਮਾਂ ਨੂੰ ਫ਼ਿਕਰ ਆਨ ਭਾਰਾ ਲੱਗੇ ਚੱਲਦੀ ਗੱਡੀ ਅਟਕਾਨ ਵੀਰੋ
ਪੰਥ ਵਿੱਚ ਵੜੇ ਬਈਮਾਨ ਆੱਗੂ ਲੱਗੇ ਫੇਰ ਬਾਜ਼ੀ ਉਲਟਾਨ ਵੀਰੋ
ਚਾਲ ਬਾਜ਼ੀਆਂ ਕਰ ਕੇ ਪੰਥ ਤਾਈਂ ਥਾਂ ਥਾਂ ਤੋਂ ਲੱਗੇ ਥੜਕਾਨ ਵੀਰੋ
ਗੁੱਡੀ ਚੜ੍ਹੀ ਅਧਵਾਟਯੋਂ ਤੋੜ ਦਿੱਤੀ ਜਿੱਤ ਬਾਜ਼ੀਆਂ ਲੱਗੇ ਹਰਾਨ ਵੀਰੋ
ਮੁਫ਼ਤ ਖ਼ੋਰਯਾਂ ਪੰਥ ਦੀ ਵਾਗ ਫੜ ਕੇ ਬੜੇ ਬੜੇ ਪੁਚਾਇ ਨੁਕਸਾਨ ਵੀਰੋ
ਅਠਾਰਾਂ ਲੜੀਆਂ ਵਿੱਚ ਇਹ ਹਾਲ ਸਾਰੇ ਲਿਖੇ ਚੰਗੀਤਰਾਂ ਛਾਨ ਛਾਨ ਵੀਰੋ
ਪੜ੍ਹਯਾਂ ਇਨ੍ਹਾਂ ਨੂੰ ਪੰਥ ਦਾ ਹਾਲ ਸਾਰਾ ਖੜਾ ਅੱਖਾਂ ਅੱਗੇ ਹੋਵੇ ਆਨ ਵੀਰੋ
ਯਾਦਗਾਰ ਲਈ ਮਿਹਨਤਾਂ ਕੀਤੀਆਂ ਨੇ ਰਹੇ ਪੰਥ ਦਾ ਖੜਾ ਨਸ਼ਾਨ ਵੀਰੋ
ਮੇਰੀ ਤੁੱਛ ਭੇੱਟਾ ਕਰਤਾਰ ਸਿੰਘਾ ਮਨਜ਼ੂਰ ਕਰਨੀ ਕਦਰਦਾਨ ਵੀਰੋ

(ਮੇਰੇ ਨਵੇਂ ਗ੍ਰੰਥਾਂ ਦੀ ਪਛਾਨ)

ਜਿੱਨੇ ਮੇਰੇ ਗ੍ਰੰਥ ਹੁਨ ਛਪਣ ਅੱਗੋਂ ਉੱਪਰ ਮੇਰੀ ਤਸਵੀਰ ਵਿਚਾਰ ਹੋਵੇ
ਕਾਲਾ ਗਾਤ੍ਰਾ ਤੇ ਚਿੱਟਾ ਗਲ ਕੁੜਤਾ ਬੱਧੀ ਸਿਰ ਤੇ ਕਾਲੀ ਦਸਤਾਰ ਹੋਵੇ
ਐਨਕ ਅੱਖਾਂ ਦੇ ਉੱਤੇ ਲਗਾਈ ਹੋਈ ਘੇਰਾ ਗੋਲ ਤਸਵੀਰ ਦਾ ਸਾਰ ਹੋਵੇ
ਮੇਰੇ ਨਾਮ ਦੇ ਨਾਲ ਕਲਾਸ ਵਾਲਾ ਪਿੰਡ ਪੜ੍ਹ ਲੈਣਾ ਦਰਕਾਰ ਹੋਵੇ
ਕਈ ਠੱਗ ਐਵੇਂ ਨਾਮ ਰੱਖ ਲੈਂਦੇ ਹਿਰਦੇ ਜਿਨ੍ਹਾਂ ਦੇ ਲੋਭ ਦੀ ਖ਼ਾਰ ਹੋਵੇ
ਤੋੜ ਫੋੜ ਕੇ ਛਾਪ ਗ੍ਰੰਥ ਦੇਂਦੇ ਜਿਨ੍ਹਾਂ ਨਕਲ ਉਡਾਉਣ ਦੀ ਕਾਰ ਹੋਵੇ
ਇਹਨਾਂ ਗੱਲਾਂ ਦਾ ਰੱਖਣਾ ਧਯਾਨ ਵੀਰੋ ਕੀਤੀ ਮਿਹਨਤ ਨਾਹਿੰ ਖ਼ੁਵਾਰ ਹੋਵੇ
ਇਹ ਦਿਹੋ ਅਸੀਸ ਕਰਤਾਰ ਸਿੰਘਾ ਉੱਤੇ ਦਾਸ ਦੇ ਦਯਾਲ ਕਰਤਾਰ ਹੋਵੇ

